ੴ ਸਤਿਗੁਰ ਪ੍ਰਸਾਦਿ

# ਪ੍ਰਾਪਤ ਪੁਰਾਣੇ ਰਹਿਤਨਾਮੇ - ਮੁਲਾਂਕਣ

ਡਾ. ਗੰਡਾ ਸਿੰਘ ਮੈਮੋਰੀਅਲ ਟਰੱਸਟ ਵਲੋਂ ਕਰਵਾਈ ਗਈ
ਲੇਖ ਪ੍ਰਤਿਯੋਗਤਾ (1999-2000) ਵਿੱਚ
ਦੂਜਾ ਸਥਾਨ ਪ੍ਰਾਪਤ ਲੇਖ

ਲੇਖਕ
ਡਾ. ਗੁਰਚਰਨ ਸਿੰਘ ਔਲਖ
ਸ਼ੁਭਾਸ਼ ਕਾਲੋਨੀ
21/14, ਜ਼ੀਰਾ

2001
ਗੁਰੂ ਨਾਨਕ ਦੇਵ ਮਿਸ਼ਨ ਲੜੀ 505-506

ਗੁਰੂ ਨਾਨਕ ਦੇਵ ਮਿਸ਼ਨ
ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ
1- ਢਿੱਲੋਂ ਮਾਰਗ, ਪਟਿਆਲਾ

ਭੇਟਾ : 12/-

ਟ੍ਰੈਕਟ ਨੰ : 507-508 ਹੇਠ ਲਿਖਿਆਂ ਦੀ ਸਹਾਇਤਾ ਤੇ
ਸਹਿਯੋਗ ਨਾਲ ਛਾਪਿਆ ਗਿਆ ਹੈ

•

1. ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ, ਪਟਿਆਲਾ
2. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ
3. ਸ. ਨਰਿੰਦਰਪਾਲ ਸਿੰਘ, ਨਿਰਮਾਨ ਵਿਹਾਰ, ਨਵੀਂ ਦਿੱਲੀ।
4. ਸ. ਗੁਰਚਰਨ ਸਿੰਘ ਜੌਲੀ, ਮਹੀਮ, ਮੁੰਬਈ।
5. ਸ. ਜੁਗਿੰਦਰ ਸਿੰਘ ਤੇ ਸਰਦਾਰਨੀ ਹਰਜੀਤ ਕੌਰ, ਬੂਟਾ ਸਿੰਘ ਵਾਲਾ, ਪਟਿਆਲਾ।
6. ਸ. ਸੁਰਿੰਦਰਪਾਲ ਸਿੰਘ ਸੌਨੀ ਤੇ ਸਰਦਾਰਨੀ ਕਿਰਨ ਕੌਰ, ਸੁਨਹਿਰੀ ਬਾਗ, ਰੋਹਨੀ, ਨਵੀਂ ਦਿੱਲੀ।

## ਵਿਸ਼ੇਸ਼ ਬੇਨਤੀਆਂ

1. ਜੀਵਨ-ਪ੍ਰਯੰਤ ਮੈਂਬਰ ਬਣਕੇ ਇਹੋ ਜਿਹੇ ਟ੍ਰੈਕਟ ਸਦਾ ਪ੍ਰਾਪਤ ਕਰਨਾ ਨਿਸ਼ਚਿਤ ਕਰੋ।
2. ਇਹ ਜਾਂ ਹੋਰ ਅਜੇਹੇ ਟ੍ਰੈਕਟ ਗੁਰਪੁਰਬਾਂ ਸਮੇਂ ਗੁਰਮਤਿ ਪ੍ਰਚਾਰ ਲਈ ਅਤੇ ਸਕੂਲ-ਕਾਲਜਾਂ ਦੇ ਵਿਦਿਆਰਥੀਆਂ ਨੂੰ ਇਨਾਮ ਦੇ ਤੌਰ ਤੇ ਵੰਡੋ।

ਅਜੇਹੇ ਕਾਰਜਾਂ ਲਈ ਵਿਸ਼ੇਸ਼ ਛੂਟ 33% ਤੱਕ
ਦਿੱਤੀ ਜਾ ਸਕਦੀ ਹੈ।

## ਚੰਦਿਆਂ ਦੀ ਦਰ

ਭਾਰਤ

ਵਾਰਸ਼ਿਕ .............................. 35-00

ਜੀਵਨ-ਪ੍ਰਯੰਤ ........................350-00

ਵਿਦੇਸ਼

ਜੀਵਨ ਪ੍ਰਯੰਤ .......................1000-00

# ਪ੍ਰਾਪਤ ਪੁਰਾਣੇ ਰਹਿਤਨਾਮੇ-ਮੁਲਾਂਕਣ

- ਡਾ. ਗੁਰਚਰਨ ਸਿੰਘ ਔਲੱਖ, ਸੁਭਾਸ਼ ਕਲੋਨੀ, 21/14, ਜ਼ੀਰਾ

1. ਰਹਿਤ ਬਾਰੇ :

ਮੰਨੁੱਖੀ ਜੀਵਨ-ਜਾਚ ਦਾ ਆਧਾਰ ਕੁਝ ਸਪੱਸ਼ਟ ਨਿਯਮ ਹੁੰਦੇ ਹਨ । ਇਹਨਾਂ ਨਿਯਮਾਂ ਜਾਂ ਸੰਕੇਤਾਂ ਨੂੰ 'ਰਹਿਤ' ਕਿਹਾ ਜਾਂਦਾ ਹੈ । ਕਿਸੇ ਵੀ ਸਮਾਜ ਵਿਚ ਰਹਿਤਲ ਦਾ ਆਧਾਰ ਇਹ ਸੰਕੇਤ ਹੀ ਹੁੰਦੇ ਹਨ । ਸਿੱਖ ਧਰਮ ਵਿਚ 'ਰਹਿਤ' ਤੋਂ ਭਾਵ ਅਜਿਹੀ ਜੀਵਨ-ਜਾਚ ਹੈ ਜੋ 'ਸਿੱਖ', ਗੁਰੂ ਦੀ ਸਿੱਖਿਆ ਅਨੁਸਾਰ ਅਪਣਾਉਂਦਾ ਹੈ ।[1] ਸੱਚਾ-ਸੁੱਚਾ ਸਿੱਖ ਗੁਰੂ ਦੇ ਹੁਕਮ ਅਨੁਸਾਰ ਹੀ ਚਲਦਾ ਹੈ :

ਸੋ ਸਿਖੁ ਸਖਾ ਬੰਧਪੁ ਹੈ ਭਾਈ, ਜੇ ਗੁਰ ਕੇ ਭਾਣੇ ਵਿਚਿ ਆਵੈ ॥
ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥[2]
(ਵਾਰ ਸੋਰਠਿ ਮਹਲਾ ੩)

ਗੁਰੂ ਦੇ ਹੁਕਮ ਅਨੁਸਾਰ ਇਕ ਮਰਯਾਦਾ ਵਿਚ, ਅਨੁਸ਼ਾਸਨ ਨਾਲ, ਜੀਵਨ-ਜਾਚ ਅਪਣਾਉਣ ਾਲਾ ਸਿੱਖ ਇਕ 'ਰਹਿਤ' ਦਾ ਧਾਰਨੀ ਹੋ ਜਾਂਦਾ ਹੈ । ਇਹ 'ਰਹਿਤ' ਕੈਸੀ ਹੋਵੇ, ਇਸ ਬਾਰੇ 'ਸ੍ਰੀ ਗੁਰੂ ਗ੍ਰੰਥ ਾਹਿਬ' ਵਿਚ ਅਨੇਕ ਸੰਕੇਤ ਤੇ ਦਿਸ਼ਾ-ਨਿਰਦੇਸ਼ ਹਨ । ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਹੋਰ ਗੁਰੂ ਰੋਸਾਏ ਸਿੱਖ ਲੇਖਕਾਂ ਤੇ ਵਿਦਵਾਨਾਂ ਨੇ ਵੀ ਤੇ ਖਾਲਸਾ ਪੰਥ ਦੇ ਰਚਨਹਾਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੀ ਤਾਂ 'ਰਹਤ' ਬਾਰੇ ਸਪੱਸ਼ਟ ਸੇਧ ਬਖਸ਼ ਕੇ ਭੁਲੇਖੇ ਦੀ ਕੋਈ ਗੁੰਜਾਇਸ਼ ਨਹੀਂ ਰਹਿਣ ਦਿੱਤੀ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਿਕਟਵਰਤੀ ਸਿੱਖਾਂ ਤੇ ਸ਼ਰਧਾਲੂਆਂ ਨੇ ਵੀ ਸਮੇਂ ਸਮੇਂ 'ਰਹਿਤ' ਬਾਰੇ ਕਥਨਾਂ ਨੂੰ ਕਲਮ-ਬੰਦ ਕੀਤਾ ਹੈ ਜਿਹਨਾਂ ਨੂੰ 'ਰਹਿਤਨਾਮੇ' ਕਿਹਾ ਗਿਆ ਹੈ । ਸਿੱਖ-ਰਹਿਤ ਬਾਰੇ ਤਾਂ ਅੱਜ ਤੱਕ ਵੀ ਕੁਝ ਨਾ ਕੁਝ ਲਿਖਿਆ ਜਾਂਦਾ ਰਿਹਾ ਹੈ ਤੇ ਭਵਿੱਖ ਵਿਚ ਵੀ ਲਿਖੇ-ਵਿਚਾਰੇ ਜਾਣ ਦੀ ਸੰਭਾਵਨਾ ਹੈ । ਲਿਖੇ ਗਏ ਪੁਰਾਣੇ ਰਹਿਤਨਾਮਿਆਂ ਦੇ ਇਤਿਹਾਸਕ ਮਹੱਤਵ ਕਾਰਨ ਉਹਨਾਂ ਦੇ ਮੁਲਾਂਕਣ ਦੀ ਲੋੜ ਤੋਂ ਕੋਈ ਇਨਕਾਰੀ ਨਹੀਂ ਹੋ ਸਕਦਾ ਕਿਉਂਕਿ ਉਹਨਾਂ ਵਿਚ ਸਮੇਂ ਦੇ ਲੰਘਣ ਨਾਲ ਮਿਲਾਵਟ ਜਾਂ ਖੋਟ ਪੈ ਜਾਣੀ ੁਭਾਵਿਕ ਸੀ । ਇਸ ਲਈ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਗੁਰਦਾਸ ਦੀਆਂ ਵਾਰਾਂ, ਸ੍ਰੀ ਗੁਰੂ ੋਬਿੰਦ ਸਿੰਘ ਜੀ ਦੀਆਂ ਰਚਨਾਵਾਂ ਤੇ ਮਗਰਲੇ ਸਿੱਖ ਲੇਖਕਾਂ ਦੀਆਂ ਰਚਨਾਵਾਂ ਦੇ ਸੰਦਰਭ ਵਿਚ ਤਨਾਮੇ' ਵਿਚਾਰਨ ਦੀ ਲੋੜ ਹੈ ।

ਰਹਿਤਨਾਮਿਆਂ ਬਾਰੇ ਵਿਚਾਰ ਕਰਨ ਤੋਂ ਪਹਿਲਾਂ 'ਰਹਿਤ' ਬਾਰੇ ਸੰਖੇਪ ਚਰਚਾ ਜ਼ਰੂਰੀ ਹੈ । ੀ ਰਹਿਤ ਉਹ ਹੈ ਜੋ ਅੰਦਰੋਂ ਬਾਹਰੋਂ ਇਕ ਹੋਵੇ; ਕਥਨੀ ਤੇ ਕਰਨੀ ਵਿਚ ਕੋਈ ਅੰਤਰ ਨਾ ਹੋਵੇ । ਜਿਹੀ 'ਰਹਿਤ' ਤਾਂ ਗੁਰੂ ਦੀ ਕ੍ਰਿਪਾ ਦੁਆਰਾ ਹੀ ਸੰਭਵ ਹੈ :-

ਗਿਆਨੁ ਧਿਆਨੁ ਸਭ ਗੁਰ ਤੇ ਹੋਈ ॥ ਸਾਚੀ ਰਹਤ ਸਾਚਾ ਮਨ ਸੋਈ ॥
ਮਨਮੁਖ ਕਥਨੀ ਹੈ ਪਰ ਰਹਤ ਨ ਹੋਈ ॥ ਨਾਂਵਹੁ ਭੂਲੇ ਥਾਉਂ ਨ ਕੋਈ ॥[3]

---

ਪਿਆਰਾ ਸਿੰਘ, ਪਦਮ, ਰਹਿਤਨਾਮੇ, ਅੰਮ੍ਰਿਤਸਰ, 1991, ਪੰ: 9
ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰ: ੬੦੧
ਉਹੀ, ਪੰ: ੮੩੧

ਜੋ ਕਹਿੰਦਾ ਕੁਝ ਹੋਰ ਹੈ ਤੇ ਕਰਦਾ ਕੁਝ ਹੋਰ ਹੈ, ਉਹ ਦੰਭੀ ਤੇ ਝੂਠਾ ਹੈ। ਉਹ ਗੁਰੂ ਤੋਂ ਬੇਮੁੱਖ ਤੇ ਸਮਾਜ ਤੋਂ ਟੁੱਟਿਆ ਮਨਮੁੱਖ ਹੁੰਦਾ ਹੈ। ਰਹਿਤ ਅੰਦਰਲੀ ਤੇ ਬਾਹਰਲੀ ਦੋ ਪ੍ਰਕਾਰ ਦੀ ਹੈ, ਪ੍ਰੰਤੂ ਇਹਨਾਂ ਵਿਚ ਇਕ ਤਾਲ ਹੈ, ਇਕ-ਸੁਰਤਾ ਹੈ ਤੇ ਕੋਈ ਵਿਰੋਧ ਨਹੀਂ। ਜਦੋਂ 'ਰਹਤ' ਬਿਨਾਂ 'ਹ' ਨੂੰ ਸਿਹਾਰੀ ਆਵੇ ਤਾਂ ਇਸਦਾ ਭਾਵ ਅੰਤ੍ਰੀਵ ਮਨ ਦੀ ਸ਼ੁੱਧਤਾ ਹੈ ਤੇ ਜਦੋਂ 'ਰਹਿਤ' ਵਿਚ 'ਹ' ਨੂੰ ਸਿਹਾਰੀ ਲਗੀ ਹੋਵੇ ਤਾਂ ਇਸਦਾ ਭਾਵ ਜੀਵਨ-ਜਾਚ ਜਾਂ ਜੀਵਨ ਵਿਧੀ ਦੀ ਮਰਯਾਦਾ ਹੈ।[4]

ਇਹ ਗੱਲ ਸਪੱਸ਼ਟ ਹੈ ਕਿ ਰਹਿਤ ਅੰਦਰੋਂ ਹੀ ਉਪਜੇਗੀ। ਬਾਹਰਲੀ ਜੀਵਨ-ਜਾਚ ਦਾ ਅੰਦਰਲੀ ਰਹਤ ਨਾਲ ਅਟੁੱਟ ਸੰਬੰਧ ਹੈ। ਜਦੋਂ ਮਨ ਹੀ ਪ੍ਰਵਾਨ ਕਰੇਗਾ ਕਿ ਗੁਰੂ ਪਾਤਸ਼ਾਹ ਦੇ ਹੁਕਮ ਤ੍ਰੈਕਾਲ ਤੇ ਸਦੀਵੀ ਸੱਚ ਹਨ, ਉਦੋਂ ਉਹ ਮਨੁੱਖ 'ਰਹਿਤ' ਦਾ ਵੀ ਧਾਰਨੀ ਬਣ ਜਾਏਗਾ। ਰਹਿਤਵਾਨ ਸਿੱਖ ਦਾ ਚਲਨ ਅਜਿਹਾ ਪਵਿੱਤਰ ਹੋ ਜਾਂਦਾ ਹੈ ਕਿ ਉਹ ਅੰਦਰੋਂ ਬਾਹਰੋਂ ਮਨ ਤੇ ਮੁੱਖ ਤੋਂ ਇਕੋ ਜਿਹਾ ਪਾਰਦਰਸ਼ਕ 'ਚਲਣ' ਵਾਲਾ ਮਨੁੱਖ ਹੁੰਦਾ ਹੈ। ਅਜਿਹਾ ਸਿੱਖ ਹੀ ਗੁਰੂ ਨੂੰ ਪ੍ਰਵਾਨ ਹੈ:

ਰਹਿਤ ਪਿਆਰੀ ਮੋਹ ਕੋ, ਸਿਦਕ ਪਿਆਰਾ ਆਹਿ।[5]

ਕੋਈ ਸਿੱਖ ਕੇਸ ਧਾਰਨ ਤਾਂ ਕਰੇ, ਪਰ ਹੋਰ ਕਕਾਰ ਧਾਰਨ ਨ ਕਰੇ ਤਾਂ ਵੀ ਉਹ ਗੁਰੂ ਨੂੰ ਪ੍ਰਵਾਨ ਨਹੀਂ ਹੈ। ਜੇਕਰ ਉਹ ਢੁੱਚਰ ਵਜੋਂ ਕੇਸਾਂ ਦੀ ਬੇਅਦਬੀ ਕਰੇ ਤੇ ਕਹੇ ਕਿ ਕਕਾਰਾਂ ਦੀ ਕੀ ਲੋੜ ਹੈ, ਸਿੱਖੀ ਤਾਂ ਮੇਰੇ ਅੰਦਰ ਹੈ ਤਾਂ ਇਹ ਹਾਸੋਹੀਣੀ ਗੱਲ ਹੈ। 'ਰਹਿਤ' ਤਾਂ ਚੱਲੀ ਹੀ 'ਰਹਤ' ਤੋਂ ਹੈ। ਜੇ ਸਿੱਖੀ ਅੰਦਰ ਹੈ ਤਾਂ ਬਾਹਰ ਕਿਉਂ ਨਹੀਂ ਆਈ?

ਹਿਰਦੇ ਤੇ ਬਚਨਾਂ ਦਾ, ਕਥਨੀ ਤੇ ਕਰਨੀ ਦਾ, ਅੰਦਰਲੇ ਤੇ ਬਾਹਰਲੇ ਦਾ, ਮਨਚਿੱਤ ਤੇ ਵਿਹਾਰ ਦਾ ਇਕ ਹੋਣਾ ਹੀ ਗੁਰਸਿੱਖੀ ਹੈ:

ਰਹਤ ਅਵਰ ਕਛੁ ਅਵਰ ਕਮਾਵਤ ॥<br>
ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ ॥<br>
ਜਾਨਨਹਾਰ ਪ੍ਰਭੂ ਪਰਬੀਨ ॥<br>
ਬਾਹਰਿ ਭੇਖ ਨ ਕਾਹੂ ਭੀਨ ॥

———

ਉਪਾਵ ਸਿਆਨਪ ਸਗਲ ਤੇ ਰਹਤ ॥<br>
ਸਭੁ ਕਛੁ ਜਾਨੈ ਆਤਮ ਕੀ ਰਹਤ ॥ (ਗਉੜੀ ਸੁਖਮਨੀ ਮਹਲਾ ੫)

ਨਿਰਸੰਦੇਹ ਸਿੱਖ ਧਰਮ ਵਿਚ 'ਰਹਤ' ਲਈ ਮੂਲ ਸੋਮਾ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਹਨ, ਪ੍ਰੰਤੂ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਇਸਨੂੰ ਲੋਕ-ਮੁਹਾਵਰੇ ਦੇ ਨੇੜੇ ਹੋ ਕੇ ਹੋਰ ਸੁਖੈਨ ਢੰਗ ਨਾਲ ਸਮਝਾਇਆ ਗਿਆ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਖਾਲਸਾ ਰਚਨਾ ਸਮੇਂ ਕੋਈ ਭੁਲੇਖਾ ਰਹਿਣ ਹੀ ਨਹੀਂ ਦਿੱਤਾ। ਅੱਜ ਜਦੋਂ ਵੀ ਰਹਿਤ ਮਰਯਾਦਾ ਦੀ ਅਸੀਂ ਗੱਲ ਕਰਦੇ ਹਾਂ ਤਾਂ ਸਾਡਾ ਧਿਆਨ ਉਸ 'ਰਹਿਤ ਮਰਯਾਦਾ' ਵੱਲ ਹੀ ਜਾਂਦਾ ਹੈ ਜੋ ਅੰਮ੍ਰਿਤ ਛਕਾਉਣ ਸਮੇਂ ਸਮਝਾਈ ਜਾਂਦੀ ਹੈ। ਇਸ ਸਮੇਂ ਵਿਸ਼ੇਸ਼ ਤੌਰ ਤੇ ਪੰਜ ਕਕਾਰਾਂ ਤੇ ਕੁਰਹਿਤਾਂ ਬਾਰੇ ਵਿਸਥਾਰ ਨਾਲ ਦਸਿਆ ਜਾਂਦਾ ਹੈ ਤੇ ਜੀਵਨ ਨੂੰ ਇਕ ਅਨੁਸ਼ਾਸਨ ਵਿਚ ਢਾਲਣ ਤੇ ਜੀਵਨ-ਆਚਾਰ-ਵਿਹਾਰ ਨੂੰ ਖਾਲਸ ਟਕਸਾਲੀ ਰੂਪ ਵਿਚ ਢਾਲਣ ਦੀ ਆਗਿਆ ਕੀਤੀ ਜਾਂਦੀ

---

4. ਬਲਵਿੰਦਰ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕੁੰਜੀਵਤ ਸ਼ਬਦ, ਪੰ: ੮੬ ਤੋਂ ੮੮
5. ਪਿਆਰਾ ਸਿੰਘ ਪਦਮ, ਰਹਿਤਨਾਮੇ, ਪੰ: 161

ਹੈ। ਅੰਮ੍ਰਿਤ ਛਕਾਉਣ ਸਮੇਂ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੰਘਾਂ ਨੂੰ 'ਰਹਿਤ' ਸਮਝਾਈ ਤਾਂ ਉਸਨੂੰ ਨਿਕਟਵਰਤੀ ਸਿੱਖਾਂ ਨੇ ਆਪਣੇ ਲਿਖੇ ਗ੍ਰੰਥਾਂ ਵਿਚ ਉਤਾਰਿਆ ਤੇ ਕਈਆਂ ਨੇ ਤਾਂ ਕੇਵਲ 'ਰਹਿਤ ਮਰਯਾਦਾ' ਦੀ ਪਰਪੱਕਤਾ ਲਈ ਰਹਿਤਨਾਮੇ ਲਿਖੇ। ਇਹ 'ਰਹਿਤਨਾਮੇ' ਸਿੱਖੀ 'ਰਹਿਤਲ' ਲਈ ਭਾਵੇਂ ਕਾਫੀ ਉਪਯੋਗੀ ਹਨ ਪ੍ਰੰਤੂ ਇਹਨਾਂ ਬਾਰੇ ਚਰਚਾ ਕਰਨ ਤੋਂ ਪਹਿਲਾਂ ਸਾਨੂੰ ਸਾਰੇ ਉਪਲਬਧ ਗ੍ਰੰਥਾਂ ਤੇ ਸਰਸਰੀ ਝਾਤ ਮਾਰਨੀ ਅਵੱਸ਼ਕ ਜਾਪਦੀ ਹੈ ਤਾਂ ਜੋ ਇਹਨਾਂ ਵਿਚਲੀ ਮਿਲਾਵਟ ਜਾਂ ਕੱਚ ਸੱਚ ਦਾ ਨਿਖੇੜ ਕੀਤਾ ਜਾ ਸਕੇ।

**2. ਰਹਿਤ ਬਾਰੇ "ਰਹਿਤਨਾਮਿਆਂ" ਤੋਂ ਬਿਨਾਂ ਰਚੇ ਗਏ ਕੁਝ ਸਰਵੋਤਮ ਗ੍ਰੰਥਾਂ ਦੀ ਮਹੱਤਤਾ :-**

ਸਿੱਖ ਧਰਮ ਵਿਚ ਜੀਵਨ-ਜਾਚ ਸੰਬੰਧੀ ਮਹੱਤਵਪੂਰਣ ਸੇਧ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਹੀ ਮਿਲਦੀ ਹੈ। ਫਿਰ ਭਾਈ ਗੁਰਦਾਸ ਦੀਆਂ ਵਾਰਾਂ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਦੇ 'ਸਵੈਯੇ', ਆਦਿ ਅਜਿਹੀਆਂ ਕ੍ਰਿਤਾਂ ਹਨ ਜੋ 'ਰਹਿਤਨਾਮੇ' ਰਚਣ ਵਾਲੇ ਲਿਖਾਰੀਆਂ ਲਈ ਪੱਥ-ਪ੍ਰਦਰਸ਼ਕ ਸਨ। ਗੁਰਬਾਣੀ ਤਾਂ ਸਿੱਖੀ ਮਰਯਾਦਾ ਦੀ ਅਸਲੀ ਆਦਰਸ਼ਕ ਕੁੰਜੀ ਹੈ ਜੋ ਜੀਵਨ-ਜਾਚ ਦੇ ਜੰਦਰੇ ਨੂੰ ਖੋਲ੍ਹ ਕੇ ਦੇ ਸਭ ਭੇਦ ਖੋਲ੍ਹਦੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਅੰਤ ਸਮੇਂ ਸ੍ਰੀ ਅਬਚਲਨਗਰ ਹਜ਼ੂਰ ਸਾਹਿਬ (ਨਾਂਦੇੜ) ਵਿਖੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦੇ ਕੇ ਸਿੱਖ-ਜਗਤ ਲਈ ਸਦੀਵੀ ਜੋਤ ਜਗਾ ਦਿੱਤੀ। ਉਸ ਸਮੇਂ ਤੋਂ ਹੀ ਸਿੱਖਾਂ ਨੂੰ ਹਦਾਇਤ ਹੋਈ ਕਿ ਜੀਵਨ-ਜਾਂਚ ਲਈ ਕਿਸੇ ਦੇਹ-ਧਾਰੀ ਦੇ ਲੜ ਲੱਗਣ ਦੀ ਥਾਂ "ਸ਼ਬਦ ਗੁਰੂ" ਦੇ ਲੜ ਲੱਗ ਕੇ ਜੀਵਨ ਸਫਲ ਕੀਤਾ ਜਾਵੇ। 'ਸ੍ਰੀ ਗੁਰੂ ਗ੍ਰੰਥ ਸਾਹਿਬ' ਪ੍ਰਤੀ ਸ਼ਰਧਾ ਸਤਿਕਾਰ ਕੇਵਲ ਵਿਖਾਵੇ ਮਾਤ੍ਰ ਹੀ ਨਾ ਕੀਤਾ ਜਾਵੇਂ, ਸਗੋਂ ਸ਼ਬਦ ਤੇ ਸ਼ਬਦ ਦੀ ਆਤਮ ਤਕ ਪਹੁੰਚਣ ਲਈ ਨਿਰੰਤਰ ਸਾਧਨਾ ਕੀਤੀ ਜਾਵੇ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਸਨਮੁੱਖ ਰੱਖਕੇ ਰਚੀਆਂ ਕ੍ਰਿਤਾਂ ਜਿਵੇਂ ਭਾਈ ਗੁਰਦਾਸ ਦੀਆਂ ਵਾਰਾਂ, ਦਸਮ ਗੁਰੂ ਦੀਆਂ ਰਚਨਾਵਾਂ ਤੇ ਹੋਰ ਅਨੇਕਾਂ ਸ਼ਰਧਾਵਾਨ ਤੇ ਨਿਸ਼ਕਾਮ ਸੇਵਕਾਂ ਦੀਆਂ ਕ੍ਰਿਤਾਂ ਦੀ ਵੀ ਬਹੁ-ਮੁੱਲੀ ਮਹੱਤਤਾ ਤੇ ਭੂਮਿਕਾ ਨੂੰ ਸਵੀਕਾਰ ਕਰਨਾ ਸੁਭਾਵਿਕ ਵੀ ਹੈ ਤੇ ਜ਼ਰੂਰੀ ਵੀ। ਡਾ. ਤ੍ਰਿਲੋਚਨ ਸਿੰਘ ਦਾ ਇਹ ਵਿਚਾਰ ਸਹੀ ਹੈ ਕਿ ਇਹ ਕ੍ਰਿਤਾਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਂਗ ਹੀ ਸਿੱਖ ਜੀਵਨ ਦਾ ਜ਼ਰੂਰੀ ਅੰਗ ਹਨ ਕਿਉਂਕਿ ਇਹਨਾਂ ਵਿਚੋਂ ਜੀਵਨ-ਸੇਧ ਮਿਲਦੀ ਹੈ।[6] ਇਹ ਗ੍ਰੰਥ ਭਾਵੇਂ ਨਿਰੋਲ 'ਰਹਿਤਨਾਮੇ' ਦੇ ਰੂਪ ਵਿਚ ਨਾ ਵੀ ਰਚੇ ਗਏ ਹੋਣ ਤਾਂ ਵੀ ਇਹਨਾਂ ਵਿਚੋਂ ਸਿੱਖੀ ਜੀਵਨ ਦੀ ਆਦਰਸ਼ਕ ਤਸਵੀਰ ਝਲਕਾਂ ਮਾਰਦੀ ਹੈ। ਇਹਨਾਂ ਵਿਚ ਥਾਂ-ਥਾਂ ਸ਼ਬਦ ਰੂਪੀ ਫੁੱਲਾਂ 'ਚੋਂ 'ਰਹਿਤ-ਮਰਯਾਦਾ' ਦੀ ਮਹਿਕ ਮਨ ਨੂੰ ਨਵੀਂ ਸੇਧ ਤੇ ਸ਼ਕਤੀ ਦਿੰਦੀ ਹੈ।

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਹਿਤ-ਮਰਯਾਦਾ ਦੇ ਸੰਕੇਤ :** ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਭ ਗੁਰੂ-ਵਿਅਕਤੀਆਂ, ਭਗਤਾਂ, ਭੱਟਾ ਨੇ ਨਿਰੋਈ ਜੀਵਨ-ਜਾਚ ਦੇ ਸੰਕੇਤ ਦਿੱਤੇ ਹਨ। ਇਥੇ ਅਸੀਂ ਕੁਝ ਕੁ ਹਵਾਲਿਆਂ ਤਕ ਹੀ ਸੀਮਤ ਰਹਾਂਗੇ। 'ਵਾਰ ਗਉੜੀ ਮਹਲਾ ੪' ਨੇ ਇਕ 'ਗੁਰਸਿੱਖ' ਲਈ ਜੋ ਮਾਰਗ ਨਿਰਧਾਰਿਤ ਕੀਤਾ ਹੈ, ਉਸ ਨੂੰ ਰਹਿਤ-ਮਰਯਾਦਾ ਦਾ ਬੀਜ ਮਾਰਗ ਹੀ ਪ੍ਰਵਾਨ ਕਰਨਾ ਚਾਹੀਏ :

ਗੁਰ ਸਤਿਗੁਰ ਕਾ ਜੋ ਸਿੱਖ ਅਖਾਏ ਸੁ ਭਲਕੇ ਉਠਿ ਹਰਿਨਾਮ ਧਿਆਵੈ ॥

---

6. Ernest Trumpp and W.H. Mcleod as scholars of Sikh His[illegible] [illegible]eligion and Culture, Delhi, 1994, P. 281.

ਉਦਮੁ ਕਰੇ ਭਲਕੇ ਪਰਭਾਤੀ ਇਸ਼ਨਾਨੁ ਕਰੇ, ਅੰਮ੍ਰਿਤਸਰਿ ਨਾਵੈ ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ ॥
ਜਿਸਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥
ਜਨ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥[7]

ਸ੍ਰੀ ਗੁਰੂ ਰਾਮਦਾਸ ਜੀ ਇਸ ਪਉੜੀ ਵਿਚ ਅੰਮ੍ਰਿਤ ਵੇਲੇ ਇਸ਼ਨਾਨ ਕਰਨ ਤੇ ਫਿਰ ਗੁਰੂ ਦਾ ਉਪਦੇਸ ਜਪਣ ਸੁਣਨ ਤੇ ਦਿਨ ਚੜ੍ਹੇ ਸੰਗਤ ਵਿਚ ਜਾ ਕੇ ਗੁਰਬਾਣੀ ਦਾ ਗਾਇਣ ਕਰਨ ਦੀ ਹਦਾਇਤ ਕਰਦੇ ਹਨ। ਇਸ ਤਰ੍ਹਾਂ ਨਾਮ ਸਿਮਰਨ ਸਿੱਖ ਦੀ ਅੰਦਰਲੀ 'ਰਹਤ' ਮਰਯਾਦਾ ਦਾ ਪਹਿਲਾ ਜ਼ਰੂਰੀ ਪਾਠ ਹੈ। ਇਸੇ ਤਰ੍ਹਾਂ ਹੀ ਸ੍ਰੀ ਗੁਰੂ ਤੇਗ ਬਹਾਦਰ ਜੀ ਵੀ "ਸੋਰਠਿ ਮਹਲਾ ੯" ਵਿਚ ਸਿੱਖ ਨੂੰ ਸੱਚੀ ਜੀਵਨ-ਜੁਗਤ ਦੀ ਪਛਾਣ ਕਰਨ ਦਾ ਰਾਹ ਦੱਸਦੇ ਹਨ :

ਜੋ ਨਰ ਦੁਖ ਮੈ ਦੁਖੁ ਨਹੀ ਮਾਨੈ ॥ ਸੁਖ ਸਨੇਹੁ ਅਰੁ ਭੈ ਨਹੀ ਜਾਕੈ ਕੰਚਨ ਮਾਟੀ ਮਾਨੈ ॥ ਰਹਾਉ ॥
ਨਹ ਨਿੰਦਿਆ ਨਹ ਉਸਤਤਿ ਜਾਕੈ ਲੋਭੁ ਮੋਹੁ ਅਭਿਮਾਨਾ ॥
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥ ੧ ॥
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥
ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥ ੨ ॥
ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਣੀ ॥
ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥[8]

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਰਹਤ' ਸ਼ਬਦ 35 ਵਾਰ ਆਉਂਦਾ ਹੈ। ਭੱਟ "ਭਿੱਖਾ" ਅਜਿਹੇ ਯੋਗੀਆਂ ਤੇ ਸੰਨਿਆਸੀਆਂ ਬਾਰੇ ਟਿੱਪਣੀਆਂ ਕਰਦਾ ਹੈ ਜੋ ਉਹਨਾਂ ਆਦਰਸ਼ਾਂ ਤੇ ਪੂਰੇ ਨਹੀਂ ਉਤਰਦੇ ਜਿਹਨਾਂ ਦਾ ਉਹ ਪਰਚਾਰ ਕਰਦੇ ਹਨ। ਉਹ ਲੋਕ ਰੱਬ ਵੱਲ ਪਿੱਠ ਕਰਕੇ ਮਾਇਕ ਤੇ ਪਦਾਰਥਕ ਲੋਭ ਮਗਰ ਭੱਜੇ ਫਿਰਦੇ ਹਨ। ਜਿਹਨਾਂ ਦੀ ਅੰਤਰ-ਮਰਯਾਦਾ ਹੀ ਨਹੀਂ ਹੈ, ਉਹਨਾਂ ਦੀ ਤਾਂ 'ਰਹਿਤ' ਦਾ ਆਧਾਰ ਹੀ ਅਲੋਪ ਹੈ। ਭੱਟ ਭਿੱਖਾ ਜੀ ਨੇ ਇਕ ਸ਼ਬਦ ਰਾਹੀਂ ਮਨੁੱਖ ਨੂੰ ਸੱਚੀ 'ਰਹਤ' ਵੱਲ ਪ੍ਰੇਰਿਆ ਹੈ :

ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥
ਸੰਨਿਆਸੀ ਤਪਸੀਅਹਿ ਮੁਖਹੁ ਏ ਪੰਡਿਤ ਮਿਠੇ ॥
ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥
ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥
ਹਰਿਨਾਮੁ ਛੋਡਿ ਦੂਜੈ ਲਗੇ ਤਿਨ੍ਹ ਕੇ ਗੁਣ ਹਉ ਕਿਆ ਕਹਉ ॥
ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂੰ ਰਖਹਿ ਤਿਵ ਰਹਉ ॥ ੨ ॥[9]

---

7. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰ: ੩੦੫-੩੦੬
8. ਉਹੀ, ਪੰ: ੬੩੩-੩੪
9. ਉਹੀ, ਪੰ: ੧੩੯੫-੯੬

ਗੁਰਬਾਣੀ ਤੋਂ ਬਿਨਾਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਹੱਥ-ਲਿਖਤ ਬੀੜਾਂ ਵਿਚ ਵੀ ਕਿਤੇ ਕਿਤੇ ਗੁਰੂ ਸਾਹਿਬਾਨ ਵਲੋਂ ਆਖੇ ਵਾਰਤਕ ਬਚਨ ਲਿਖੇ ਹੋਏ ਹਨ, ਜਿਨ੍ਹਾਂ ਤੋਂ ਇਸ ਪ੍ਰਕਾਰ ਦੀ ਅੰਦਰਲੀ ਰਹਤ-ਮਰਯਾਦਾ ਦੀ ਪੁਸ਼ਟੀ ਹੁੰਦੀ ਹੈ। ਭਾਈ ਪੈਂਧੇ ਵਾਲੀ ਬੀੜ ਰਾਵਲਪਿੰਡੀ ਵਾਲੀ ਵਿਚ ਸਾਖੀ ਗੁਰੂ ਅਮਰਦਾਸ ਕੀ ਮਹਲਾ ੩ ਲਿਖਕੇ ਉਪਦੇਸ਼ ਦਿੱਤਾ ਹੋਇਆ ਹੈ। ਇਸੇ ਤਰ੍ਹਾਂ ਜ਼ਿਲਾ ਚਿਟਾਗਾਂਵ "ਨਗਰ ਬਨਿਗ੍ਰਾਮ" ਵਾਲੀ ਬੀੜ ਦੇ ਵਾਧੂ ਪੱਤਰਿਆਂ ਉਤੇ ਵੀ ਸਿਖਿਆ ਬਚਨ ਦਰਜ ਹਨ ਜੋ ਕਿ ਉਪਰੋਕਤ ਬੀੜ ਵਿਚ ਪੱਤਰਾਂ ੧੨੬੦ ਤੇ 'ਸਾਖੀ ਮਹਲਾ ੫' ਹੇਠ ਇਉਂ ਆਏ ਹਨ :

ਸ੍ਰੀ ਸਤਿਗੁਰੂ ਬੋਲਿਆ ਜੁ ਪੰਜਿ ਕੰਮ ਨਾ ਕਰੈ
ਪੰਜ ਕੰਮ ਕਰੈ ਜੋ ਗੁਰੂ ਕਰਾਵੈ।
ਨ ਕਰੈ ਪੰਜਿ ਕੰਮ-

ਪਦਾਰਥ ਨਾ ਹਿਰੈ ।੧। ਪਰ ਇਸਤਰੀ ਨ ਰਵੈ ।੨। ਪਰ ਨਿੰਦਾ ਨ ਕਰੈ ।੩। ਜੂਆ ਨ ਖੇਲੇ ।੪। ਮਦੁ ਮਾਸ਼ ਨ ਖਾਇ ।੫।

ਪੰਜਿ ਕੰਮ ਕਰੈ ਜੁ ਜੀਵਨ-ਮੁਕਤ ਹੈ-
ਸੰਗਤਿ ਨਿਤ ਜਾਇ, ਕਿਛ ਮੁਹ ਪਾਵਣੈ ਨੋ ਲੈ
ਜਾਇ, ਅਤੇ ਆਰਤੀ ਕੀਰਤਨ ਸੁਣਿ ਸਵੈ ।੧।

ਅਰਥੀ ਤੇ ਦੁਖੀਆ ਨਿਮਾਣੈ ਕਉ ਮਾਨੁ ਦੇਇ ਪਰਉਪਕਾਰ ਕਰਣੈ ਲੋਚੈ ।੨। ਜਿਸਕੋ ਕੁੜਮਾਈ ਕੋਈ ਨ ਕਰੈ ਤਿਸਕੋ ਪੁਨ ਅਰਥ ਲੋਚਿ ਕਰਿ ਕਰਾਵੈ, ਅਤੈ ਆਪਿ ਕਰੈ ।੩। ਮਨਮੁਖ ਤੇ ਜਿਉਂ ਸਿਖ ਹੋਵੈ ਤਿਉ ਲੋਚਿ ਕਰਿ ਸਿਖੁ ਕਰੈ ਜੀਉਦਾਨੁ ਏਹੋ ਹੈ ।੪। ਸਭਨਾ ਜੀਆ ਕਾ ਭਲਾ ਮਨਾਵੈ, ਕੋਈ ਦੁਖੈ ਨਾਹੀ, ਆਤਮ ਬ੍ਰਹਮ ਪਛਾਣੈ, ਵੱਡੀ ਪੂਜਾ ਏਹਾ ਹੈ ।੫।[10]

**ਭਾਈ ਗੁਰਦਾਸ ਦੀਆਂ ਵਾਰਾਂ ਵਿਚ ਰਹਿਤ-ਮਰਯਾਦਾ ਦੇ ਸੰਕੇਤ :** ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੱਸੀ ਗਈ ਰਹਿਤ-ਮਰਯਾਦਾ ਭਾਈ ਗੁਰਦਾਸ ਜੀ ਨੇ ਵਾਰਾਂ ਵਿਚ ਹੋਰ ਸੁਖੈਨ ਢੰਗ ਨਾਲ ਦ੍ਰਿੜ੍ਹ ਕਰਵਾਈ ਹੈ। ਇਸ ਪੱਖੋਂ ਵਾਰ ਨੰ: 6, 9, 18, 19, 20, 22, 28 ਤੇ 29 ਵਧੇਰੇ ਮਹੱਤਤਾ ਰਖਦੀਆਂ ਹਨ। ਡਾ: ਤ੍ਰਿਲੋਚਨ ਸਿੰਘ ਅਨੁਸਾਰ ਇਹ ਵਾਰਾਂ ਇਕ ਪ੍ਰਕਾਰ ਦੇ ਰਹਿਤਨਾਮੇ ਹੀ ਹਨ ਜੋ ਸਿੱਖਾਂ ਲਈ ਹਰ ਸਮੇਂ ਤੇ ਭਵਿੱਖ ਵਿਚ ਵੀ ਪੱਥ-ਪ੍ਰਦਰਸ਼ਕ ਹਨ।[11] ਭਾਈ ਸਾਹਿਬ ਵਾਰ ੬, ਪਉੜੀ ੩ ਵਿਚ ਗੁਰਮੁਖਾਂ ਦੀ ਨਿੱਤ ਕ੍ਰਿਯਾ ਬਾਰੇ ਲਿਖਦੇ ਹਨ :

ਅੰਮ੍ਰਿਤ ਵੇਲੇ ਉਠਿਕੈ ਜਾਇ ਅੰਦਰਿ ਦਰੀਆਉ ਨ੍ਹਵੰਦੇ।
ਸਹਿਜ ਸਮਾਧਿ ਅਗਾਧਿ ਵਿਚਿ ਇਕ ਮਨਿ ਹੋਇ ਗੁਰ ਜਾਪੁ ਜਪੰਦੇ।
ਮਥੈ ਟਿਕੇ ਲਾਲ ਲਾਇ ਸਾਧ ਸੰਗਤਿ ਚਲਿ ਜਾਇ ਬਹੰਦੇ।
ਸ਼ਬਦ ਸੁਰਤਿ ਲਿਵ ਲੀਣੁ ਹੋਇ ਸਤਿਗੁਰ ਬਾਣੀ ਗਾਇ ਸੁਣੰਦੇ।
ਭਾਇ ਭਗਤਿ ਭੈ ਵਰਤਮਾਨਿ ਗੁਰ ਸੇਵਾ ਗੁਰਪੁਰਬ ਕਰੰਦੇ।
ਸੰਝੈ ਸੋਦਰੁ ਗਾਵਣਾ ਮਨ ਮੇਲੀ ਕਰਿ ਮੇਲਿ ਮਿਲੰਦੇ।

---

10. ਪਿਆਰਾ ਸਿੰਘ ਪਦਮ, ਰਹਿਤਨਾਮੇ, ਪੰ: ੧੮-੨੦
11. Dr. Trilochan Singh, ernest Trumpp and W.H. Mcleod as scholars of Sikh History Religion and Culture, p. 281.

ਰਾਤੀ ਕੀਰਤਿ ਸੋਹਿਲਾ ਕਰਿ ਆਰਤੀ ਪਰਸਾਦੁ ਵੰਡਦੇ ।

ਗੁਰਮੁਖਿ ਸੁਖ ਫਲੁ ਪਿਰਮ ਚਖੰਦੇ ।[12]

ਤੇ ਫਿਰ ਵਾਰ ੨੮, ਪਉੜੀ ੧੫ ਵਿਚ ਵੀ ਇਹੋ ਨਿੱਤ ਕਮਾਈ ਹੋਰ ਵੇਰਵੇ ਨਾਲ ਸਮਝਾਉਂਦੇ ਹਨ :

ਪਿਛਲ ਰਾਤੀਂ ਜਾਗਣਾ ਨਾਮੁ ਦਾਨੁ ਇਸਨਾਨ ਦਿੜਾਏ ।
ਮਿਠਾ ਬੋਲਣੁ ਨਿਵ ਚਲਣੁ ਹਥਹੁ ਦੇਕੈ ਭਲਾ ਮਨਾਏ ।
ਥੋੜਾ ਸਵਣਾ ਖਾਵਣਾ ਥੋੜਾ ਬੋਲਨੁ ਗੁਰਮਤਿ ਪਾਏ ।
ਘਾਲਿ ਖਾਇ ਸੁਕ੍ਰਿਤੁ ਕਰੈ ਵਡਾ ਹੋਇ ਨ ਆਪੁ ਗਣਾਏ ।
ਸਾਧ ਸੰਗਤਿ ਮਿਲ ਗਾਂਵਦੇ ਰਾਤਿ ਦਿਹੈ ਨਿਤ ਚਲਿ ਚਲਿ ਜਾਏ ।
ਸਬਦ ਸੁਰਤਿ ਪਰਚਾ ਕਰੈ ਸਤਿਗੁਰੁ ਪਰਚੈ ਮਨੁ ਪਰਚਾਏ ।
ਆਸਾ ਵਿਚ ਨਿਰਾਸੁ ਵਲਾਏ ।[13]

ਅਜਿਹਾ ਸਿੱਖ ਹਕ ਹਲਾਲ ਦੀ ਕਿਰਤ ਕਰਦਾ ਹੈ ਤੇ ਸ਼ੁਧ-ਆਚਾਰੀ ਹੁੰਦਾ ਹੈ :

ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ ।
ਉਸ ਸੂਅਰੁ ਉਸੁ ਗਾਇ ਹੈ ਪਰ ਧਨ ਹਿੰਦੂ ਮੁਸਲਮਾਣੈ ।
ਪੁਤ੍ਰ ਕਲਤ੍ਰ ਕੁਟੰਬੁ ਦੇਖਿ ਮੋਹੇ ਮੋਹਿ ਨ ਧੋਹਿ ਧਿਙਾਣੈ ।
ਉਸਤਤਿ ਨਿੰਦਾ ਕੰਨਿ ਸੁਣਿ ਆਪਹੁ ਬੁਰਾ ਨ ਆਖਿ ਵਖਾਣੈ ।
ਵਡ ਪਰਤਾਪੁ ਨ ਆਪੁ ਗਣਿ ਕਰਿ ਅਹੰਮੇਉ ਨ ਕਿਸੈ ਰਞਾਣੈ ।
ਗੁਰਮੁਖਿ ਸੁਖ ਫਲ ਪਾਇਆ ਰਾਜੁ ਜੋਗੁ ਰਸਰਲੀਆਂ ਮਾਣੈ ।
ਸਾਧ ਸੰਗਤਿ ਵਿਟਹੁ ਕੁਰਬਾਣੈ ।[14] (ਵਾਰ ੨੮, ਪਉੜੀ ੧੧)

ਵਿਅਕਤੀਗਤ ਜੀਵਨ ਦੀ ਸੇਧ ਲਈ ਇਸ ਤਰ੍ਹਾਂ ਦੇ ਜੋ ਹੁਕਮ ਗੁਰਬਾਣੀ ਵਿਚ ਤੇ ਜੋ ਸੇਧ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਹੈ, ਉਹਨਾਂ ਦਾ ਸਾਰੰਸ਼ ਗੁਣਾਂ ਦਾ ਗ੍ਰਹਿਣ ਕਰਨਾ ਤੇ ਔਗੁਣਾਂ ਦਾ ਤਿਆਗ ਹੈ । ਇਹੋ ਅੰਦਰਲੀ 'ਰਹਤ' ਹੈ । ਇਹ 'ਸੰਗਤ' ਵਿਚ ਸਿੱਖੀ ਤੇ ਕਮਾਈ ਜਾਂਦੀ ਹੈ । ਸੰਗਤ ਸਿੱਖ ਜਥੇਬੰਦੀ ਦਾ ਮੁੱਢਲਾ ਰੂਪ ਸੀ । ਇਹ ਗੁਰੂ ਸਾਹਿਬਾਨ ਦੀ ਅਗਵਾਈ ਵਿਚ ਪ੍ਰਫੁੱਲਤ ਹੋਇਆ :

ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸ਼ਬਦ ਵੀਚਾਰਿ ॥[15]
(ਕਾਨੜੇ ਕੀ ਵਾਰ ਮਹਲਾ ੪)

ਇਸੇ ਕਾਰਨ "ਗੁਰੂ ਵੀਹ ਵਿਸਵੇ ਤੇ ਸੰਗਤ ਇੱਕੀ ਵਿਸਵੇ" ਪ੍ਰਚਾਰ ਕੇ ਸੰਗਤ ਦੀ ਵਡਿਆਈ ਕੀਤੀ ਜਾਂਦੀ ਸੀ । 'ਗੁਰਸ਼ਬਦ' ਵਿਚ 'ਜੋਤਿ' ਤੇ 'ਸੰਗਤਿ' ਵਿਚ 'ਜੁਗਤਿ' ਵਰਤਦੀ ਸੀ ।

ਜਦ ਜੁਗਤਿ ਦੀ ਅਗਵਾਈ ਮਸੰਦਾਂ ਹੱਥ ਚਲੀ ਗਈ ਤਾਂ ਕੁਝ ਸਮੇਂ ਪਿਛੋਂ ਉਹ ਭ੍ਰਿਸ਼ਟ ਤੇ ਦੁਰਾਚਾਰੀ ਹੋ ਗਏ । ਗੁਰੂ ਤੋਂ ਬੇਮੁੱਖ ਹੋਏ ਮਸੰਦਾਂ ਨੂੰ ਵੇਖਕੇ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਮਸੰਦ ਪ੍ਰਥਾ ਦਾ

---

12. ਵਾਰਾਂ ਭਾਈ ਗੁਰਦਾਸ, ਸ੍ਰੋ: ਗੁ: ਪ੍ਰ: ਕ:, ਅੰਮ੍ਰਿਤਸਰ, ੧੯੯੪, ਪੰ: ੯੩
13. ਉਹੀ, ਪੰ: ੩੧੨
14. ਉਹੀ, ਪੰ: ੩੨੧
15. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰ: ੧੩੧੪

ਭੇਗ ਪਾ ਦਿੱਤਾ। ਉਹਨਾਂ 'ਸੰਗਤਿ ਕੀਨੀ ਖਾਲਸਾ' ਦੇ ਇਨਕਲਾਬੀ ਕਦਮ ਨਾਲ ਆਦਰਸ਼ ਮਨੁੱਖ ਦੀ ਸਿਰਜਣਾ ਕੀਤੀ। ਖਾਲਸਾ ਜਥੇਬੰਦੀ ਦੀ ਰਚਨਾ 'ਖੰਡੇ ਦੀ ਪਾਹੁਲ' ਨਾਲ ਕੀਤੀ ਗਈ ਤੇ ਇਸ ਤਰ੍ਹਾਂ ਖਾਲਸੇ ਨੂੰ ਅੰਦਰਲੀ ਤੇ ਬਾਹਰਲੀ ਮਰਯਾਦਾ ਸਮਝਾ ਕੇ 'ਰਹਤ' ਤੇ 'ਰਹਿਤ' ਦਾ ਅਦੁੱਤੀ ਬੋਧ ਕਰਾਇਆ। ਗੁਰੂ ਗੋਬਿੰਦ ਸਿੰਘ ਜੀ ਨੇ ਫਿਰ ਇਕ ਵਾਰ ਗੁਰੂ ਨਾਨਕ ਦੇਵ ਜੀ ਵਾਂਗ ਹੀ ਬਾਹਰਲੇ ਭੇਖ ਦੇ ਨਾਲ-ਨਾਲ ਅੰਦਰਲੀ ਸਵੱਛਤਾ ਤੇ ਜ਼ੋਰ ਦੇ ਕੇ ਸਿੱਖ ਧਰਮ ਦੀ ਤਾਜ਼ਗੀ ਤੇ ਖੁਸ਼ਬੋ ਦੀ ਪੁਨਰ-ਸਥਾਪਨਾ ਕੀਤੀ। ਸਪੱਸ਼ਟ ਰੂਪ ਵਿਚ ਜੀਵਨ-ਜੁਗਤ ਸਮਝਾ ਕੇ ਇਕ ਨਵਾਂ ਮਾਰਗ ਪਰਪੱਕ ਕਰ ਦਿੱਤਾ। ਰੀਤੀਵਾਦ ਤੇ ਰੂੜ੍ਹੀਵਾਦ ਦੇ ਛਲਕਪਟ ਤੋਂ ਬਚਾਉਣ ਲਈ ਖਾਲਸੇ ਦੀ ਰਹਿਤ ਸਮਝਾਉਂਦਿਆਂ ਉਹਨਾਂ ਲਿਖਿਆ :

> ਜਾਗਤ ਜੋਤਿ ਜਪੈ ਨਿਸ ਬਾਸਰ, ਏਕ ਬਿਨਾ ਮਨਿ ਨੈਕੁ ਨ ਆਨੈ।
> ਪੂਰਨ ਪ੍ਰੇਮ ਪ੍ਰਤੀਤਿ ਸਜੈ, ਬ੍ਰਤ ਗੋਰ ਮੜੀ ਮਠ ਭੂਲਿ ਨ ਮਾਨੈ।
> ਤੀਰਥ ਦਾਨ ਦਯਾ ਤਪ ਸੰਜਮ, ਏਕ ਬਿਨਾ ਨਹਿ ਏਕੁ ਪਛਾਨੈ।
> ਪੂਰਨ ਜੋਤਿ ਜਗੈ ਘਟਿ ਮਹਿ, ਤਬ, ਖਾਲਸਾ ਤਾਹਿ, ਨਖਾਲਸ ਜਾਨੈ।[16]

ਧਰਮ ਦੀ ਆਧਾਰਸ਼ਿਲਾ ਭਾਵੇਂ ਅੰਦਰਲੀ ਰਹਿਤ ਹੀ ਹੈ, ਪ੍ਰੰਤੂ ਅੰਦਰਲੀ 'ਰਹਤ' ਨੂੰ ਪ੍ਰਗਟ ਕਰਨ ਲਈ ਬਾਹਰਲੇ ਚਿੰਨ੍ਹ ਵੀ ਲਾਜ਼ਮੀ ਹੁੰਦੇ ਹਨ ਕਿਉਂਕਿ ਉਹਨਾਂ ਨਾਲ ਧਰਮ ਦੀ ਪਛਾਣ ਹੁੰਦੀ ਹੈ। ਬਹੁਤੀ ਵਾਰ ਲੋਕ ਅੰਦਰਲੀ ਰਹਿਤ ਭੁੱਲਕੇ ਕੇਵਲ ਬਾਹਰਲੀ ਰਹਿਤ ਦੇ ਮਗਰ ਹੀ ਤੁਰੇ ਰਹਿੰਦੇ ਹਨ। ਪ੍ਰੰਤੂ ਆਤਮਾ ਤੋਂ ਬਿਨਾਂ ਤਾਂ ਇਹ ਦੇਹੀ, ਲਾਸ਼ ਬਣ ਜਾਂਦੀ ਹੈ। ਜਦੋਂ ਹਿੰਦੂਮਤ ਤੇ ਜੋਗਮਤ ਵਿਚ ਭੇਖ ਹੀ ਪ੍ਰਧਾਨ ਹੋ ਗਿਆ ਸੀ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਕਹਿਣਾ ਪਿਆ ਸੀ : "ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ।"[17] ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਨਿਰੇ ਭੇਖ ਨੂੰ ਉਸੇ ਤਰ੍ਹਾਂ ਹੀ ਨਿੰਦਨਯੋਗ ਕਿਹਾ ਹੈ। ਜੇ ਸਿੱਖ ਆਚਾਰ-ਵਿਹਾਰ ਕਰਕੇ ਨਹੀਂ ਸਗੋਂ ਭੇਖ ਕਰਕੇ ਹੀ ਹੈ, ਉਸ ਦੀ "ਰਹਿਤਨਾਮੇ" ਵੀ ਕਰੜੀ ਨਿਖੇਧੀ ਕਰਦੇ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਜਿੱਥੇ ਆਪਣੇ ਰਚੇ 'ਸਵੈਯਾਂ' ਵਿਚ ਅੰਦਰਲੀ 'ਰਹਤ' ਸਮਝਾਈ ਉੱਥੇ ਖਾਲਸੇ ਨੂੰ ਪੰਜ ਕਕਾਰਾਂ ਉਪਰ ਪਹਿਰਾ ਦੇਣ ਲਈ ਖੰਡੇ ਦੀ ਪਾਹੁਲ ਛਕਾ ਕੇ ਬਾਹਰਲੀ ਰਹਿਤ ਪ੍ਰਤੀ ਵੀ ਚੇਤੰਨ ਕੀਤਾ ਹੈ। ਸਮੁੱਚੇ ਸਿੱਖੀ ਵਿਹਾਰ-ਆਚਾਰ ਦੀ ਪਰਪੱਕਤਾ ਪੂਰਨ ਅੰਦਰਲੀ ਤੇ ਬਾਹਰਲੀ ਰਹਿਤ ਦੇ ਸੰਤੁਲਨ ਵਿਚ ਹੈ।

ਭਾਈ ਜੋਧ ਸਿੰਘ ਜੀ ਠੀਕ ਹੀ ਲਿਖਦੇ ਹਨ : "ਪੰਜ ਕਕਾਰਾਂ ਪੁਰ ਇਅਤਰਾਜ਼ ਕਰਨ ਵਾਲੇ ਇਹ ਗੱਲ ਭੁੱਲ ਜਾਂਦੇ ਹਨ ਕਿ ਨਿਰਾ ਪੰਜ ਕਕਾਰ ਰੱਖਣੇ ਹੀ ਖਾਲਸੇ ਦੀ ਰਹਿਤ ਨੂੰ ਪੂਰਾ ਨਹੀਂ ਕਰ ਦਿੰਦੇ, ਪੰਜ ਕਕਾਰ ਖਾਲਸੇ ਦਾ ਦ੍ਰਿਸ਼ਟਮਾਨ ਚਿੰਨ੍ਹ ਹਨ ਨਾ ਕਿ ਸਾਰੀ ਰਹਿਤ। ਉਹ ਕਿਸੇ ਅੰਤ੍ਰੀਵ ਜੀਵਨ ਦੇ ਲਿਖਾਇਕ ਹਨ।"[18]

'ਫਿਰ ਬਾਹਰਲੇ ਚਿੰਨ੍ਹਾਂ ਦੀ ਕੀ ਲੋੜ ਸੀ ?' ਆਮ ਇਤਰਾਜ਼ ਉਠਾਇਆ ਜਾਂਦਾ ਹੈ। ਭਾਈ ਜੋਧ ਸਿੰਘ ਜੀ ਇਸਦੇ ਉੱਤਰ ਵਿਚ ਲਿਖਦੇ ਹਨ : "ਧਾਰਮਿਕ ਵਲਵਲੇ ਜਦੋਂ ਜ਼ਾਹਰਾ ਰੂਪ ਧਾਰਦੇ ਹਨ ਤਾਂ ਉਹ ਉਸ ਧਰਮ ਦੇ ਚਿੰਨ੍ਹ, ਰਸਮਾਂ ਤੇ ਰਿਵਾਜ ਬਣ ਜਾਂਦੇ ਹਨ। ਜਿਕੁਰ ਬੀਜ-ਬੀਜ ਦੇਵੀਏ ਤਾਂ ਪੱਤ, ਫੁੱਲ, ਟਾਹਣ ਆਪੇ ਹੀ ਨਿਕਲ ਆਂਵਦੇ ਹਨ, ਇਕੁਰ ਹੀ ਧਾਰਮਿਕ ਜੀਵਨ ਦੇ ਵਲਵਲੇ ਆਪਣੇ ਆਪ ਚਿੰਨ੍ਹਾਂ ਤੇ

---

16. ਭਾਈ ਕਾਨ੍ਹ ਸਿੰਘ ਨਾਭਾ, ਗੁਰਮਤਿ ਸੁਧਾਕਰ, ਪੰ: ੬੬
17. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰ: ੪੬੭
18. ਭਾਈ ਜੋਧ ਸਿੰਘ, ਗੁਰਮਤਿ ਨਿਰਣਯ, ਪੰ: ੨੬੩

ਰਸਮਾਂ ਦਾ ਰੂਪ ਧਾਰ ਲੈਂਦੇ ਹਨ । ਧਾਰਮਿਕ ਚਿੰਨ੍ਹ ਤਾਂ ਕਿਸੇ ਅੰਤ੍ਰੀਵ ਜੀਵਨ ਦੇ ਲਿਖਾਇਕ ਹਨ, ਜਦ ਤਕ ਇਹ ਅਤੀ ਜ਼ਰੂਰੀ ਲੋੜ ਨੂੰ ਪੂਰਾ ਕਰਦੇ ਹਨ, ਇਹ ਵਾੜ ਦਾ ਕੰਮ ਵੀ ਦੇਂਦੇ ਹਨ ਤੇ ਦੂਜਿਆਂ ਵਿਚ ਉਸ ਜੀਵਨ ਦੇ ਉਪਜਾਉਣ ਦਾ ਕੰਮ ਵੀ ।"[19]

ਸਿੱਖ ਜਥੇਬੰਦੀ ਨੂੰ ਦਸਮ ਗੁਰੂ ਨੇ ਅੰਤਮ ਰੂਪ ਦੇ ਕੇ ਸਿੰਘ ਸਜਾਕੇ ਅੰਦਰਲੀ ਭਾਵਨਾ ਅਨੁਸਾਰ ਬਾਹਰਲੀ ਰਹਿਤ ਵੀ ਨਿਸ਼ਚਿਤ ਕੀਤੀ । ਬਾਹਰਲੀ ਰਹਿਤ ਭਾਵੇਂ ਪਹਿਲਾਂ ਵੀ ਕਿਸੇ ਹੱਦ ਤਕ ਸੀ, ਜਿਵੇਂ ਸਵੇਰੇ ਇਸ਼ਨਾਨ ਕਰਨਾ, ਜਪੁਜੀ ਦਾ ਪਾਠ ਕਰਨਾ, ਸੰਗਤ ਵਿਚ ਜਾਣਾ, ਸੋਦਰੁ ਪੜ੍ਹਣਾ, ਕੀਰਤਨ ਸੋਹਿਲਾ ਤੇ ਆਰਤੀ ਗਾਉਣਾ, ਸੇਵਾ ਕਰਨਾ, ਦਸਵੰਧ ਦੇਣਾ ਆਦਿ । ਪ੍ਰੰਤੂ ਗੁਰੂ ਗੋਬਿੰਦ ਸਿੰਘ ਜੀ ਨੇ 1699 ਈ: ਵਿਚ ਖੰਡੇ ਦੀ ਪਾਹੁਲ ਛਕਾ ਕੇ ਖਾਲਸੇ ਨੂੰ ਨਿਸ਼ਚਿਤ ਵਿਧਾਨ, ਲਿਬਾਸ ਦਾ ਹੁਕਮ ਕਰਕੇ ਤੇ ਉਹਨਾਂ ਦੇ ਵਰਤ-ਵਰਤਾਰੇ ਦੀ ਸੀਮਾ ਮਿੱਥਕੇ ਵੱਖਰੀ ਪਛਾਣ ਕਾਇਮ ਕਰਨ ਲਈ ਕ੍ਰਾਂਤੀਕਾਰੀ ਕਦਮ ਉਠਾਇਆ । ਸਿੱਖਾਂ ਦੀ ਵੱਖਰੀ ਹੋਂਦ ਦਾ ਨਿਰਮਾਣ ਕਰਨ ਲਈ ਤੇ ਹਰ ਜ਼ੁਲਮ ਦਾ ਵਿਰੋਧ ਕਰਨ ਲਈ ਬਾਹਰਲੇ ਚਿੰਨ੍ਹਾਂ ਦੀ ਮਹੱਤਤਾ ਨਿਹੱਤ ਹੀ ਸੀ । ਗੁਰੂ ਸਾਹਿਬ ਦੇ ਬਚਨ ਸੁਣਕੇ ਸ਼ਰਧਾਲੂਆਂ ਤੇ ਵਿਦਵਾਨ ਸਿੱਖਾਂ ਨੇ ਰਹਿਤਨਾਮੇ ਤਿਆਰ ਕੀਤੇ । ਲਿਖੇ ਗਏ ਰਹਿਤਨਾਮਿਆਂ ਵਿਚ ਸਮੇਂ ਦੇ ਗੇੜ ਨਾਲ ਸੁਭਾਵਕ ਹੀ **ਕੁਝ ਅਜਿਹਾ ਰਲਾ ਪਿਆ ਜੋ ਗੁਰਬਾਣੀ ਤੇ ਗੁਰ-ਆਸ਼ੇ ਦੇ ਪੂਰੀ ਤਰ੍ਹਾਂ ਅਨੁਕੂਲ ਨਹੀਂ ਸੀ । ਇਹੋ ਕਾਰਨ ਹੈ ਕਿ ਪੁਰਾਤਨ ਰਹਿਤਨਾਮਿਆਂ ਦੇ ਮੁਲਾਂਕਣ ਦੀ ਲੋੜ ਅਨੁਭਵ ਹੁੰਦੀ ਹੈ ।**

ਸਿੱਖ ਰਹਿਤ ਮਰਜਾਦਾ ਬਾਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾ ਜਾਣ ਪਿੱਛੋਂ ਦੋ ਪ੍ਰਕਾਰ ਦੇ ਗ੍ਰੰਥਾਂ ਦੀ ਰਚਨਾ ਕੀਤੀ ਗਈ- ਇਕ ਤਾਂ ਗੁਰ-ਮਹਿਮਾ ਸੀ ਜਾਂ ਗੁਰੂ ਸਾਹਿਬਾਨ ਦੇ ਜੀਵਨ ਬਾਰੇ ਵੇਰਵੇ ਤੇ ਦੂਸਰੇ ਕੇਵਲ ਰਹਿਤਨਾਮੇ । ਦੋਹਾਂ ਪਰਕਾਰ ਦੇ ਗ੍ਰੰਥਾਂ ਦੀ ਗਿਣਤੀ ਭਾਵੇਂ ਬਹੁਤ ਹੈ, ਪ੍ਰੰਤੂ ਅਸੀਂ ਕੁਝ ਇਕ ਨੂੰ ਹੀ ਚਰਚਾ ਦਾ ਆਧਾਰ ਬਣਾਵਾਂਗੇ ਤਾਂ ਜੋ ਪੁਰਾਤਨ ਰਹਿਤਨਾਮਿਆਂ ਦੀ ਨਿਰਖ-ਪਰਖ ਕੀਤੀ ਜਾ ਸਕੇ ।

(ੳ) ਇਤਿਹਾਸਕ ਗ੍ਰੰਥ : ਇਹਨਾਂ ਵਿਚ ਕਵਿ ਸੈਨਾਪਤਿ ਦਾ ਗੁਰਸੋਭਾ, ਕੋਇਰ ਸਿੰਘ ਦਾ ਗੁਰਬਿਲਾਸ ਪਾਤਸ਼ਾਹੀ ੧੦, ਕੇਸਰ ਸਿੰਘ ਛਿੱਬਰ ਦਾ ਬੰਸਾਵਲੀਨਾਮਾ ਪਾਤਸ਼ਾਹੀਆਂ ਦਸਾਂ ਕਾ, ਸਰੂਪਦਾਸ ਭੱਲਾ ਦਾ ਮਹਿਮਾ ਪ੍ਰਕਾਸ਼ (ਕਵਿਤਾ), ਸੁੱਖਾ ਸਿੰਘ ਦਾ ਗੁਰਬਿਲਾਸ ਪਾਤਸ਼ਾਹੀ ੧੦ ਤੇ ਰਤਨ ਸਿੰਘ ਭੰਗੂ ਦਾ ਗੁਰਪੰਥ ਪ੍ਰਕਾਸ਼ ਪ੍ਰਮੁੱਖ ਹਨ ।

(ਅ) ਰਹਿਤਨਾਮੇ : ਭਾਈ ਨੰਦ ਲਾਲ, ਭਾਈ ਚਉਪਾ ਸਿੰਘ ਛਿੱਬਰ, ਭਾਈ ਦਯਾ ਸਿੰਘ, ਭਾਈ ਪ੍ਰਹਿਲਾਦ ਸਿੰਘ, ਭਾਈ ਸਾਹਿਬ ਸਿੰਘ, ਭਾਈ ਦੇਸਾ ਸਿੰਘ ਆਦਿ ਨੇ ਕੁਝ ਰਹਿਤਨਾਮੇ ਲਿਖੇ ਜਾਂ ਉਹਨਾਂ ਦੇ ਨਾਵਾਂ ਨਾਲ ਜੋੜੇ ਗਏ । ਇਹਨਾਂ ਰਹਿਤਨਾਮਿਆਂ ਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਗੁਰਦਾਸ ਜੀ ਦੀਆਂ ਵਾਰਾਂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਤੇ ਗੁਰਸਿੱਖਾਂ ਵਲੋਂ ਰਚੇ ਗਏ ਇਤਿਹਾਸਕ ਗ੍ਰੰਥਾਂ ਦੀ ਰੋਸ਼ਨੀ ਵਿਚ ਵਿਚਾਰਨ ਪਰਖਣ ਦੀ ਲੋੜ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ । ਕੁਝ 'ਰਹਿਤਨਾਮੇ' ਤਾਂ ਅਜਿਹੇ ਹਨ ਕਿ ਉਹਨਾਂ ਦੀ ਅੰਦਰਲੀ ਗਵਾਹੀ ਹੀ ਉਹਨਾਂ ਵਿਰੁੱਧ ਜਾਂਦੀ ਹੈ, ਕੁਝ ਤਾਂ ਗੁਰਸਿੱਖੀ ਸਿਧਾਂਤਾਂ ਤੇ ਗੁਰ-ਇਤਿਹਾਸ ਦੇ ਵੀ ਅਨੁਕੂਲ ਨਹੀਂ ਹਨ । ਕਈ ਪ੍ਰੇਮੀ ਸਿੱਖਾਂ ਨੇ ਆਪਣੀ ਜਾਤ, ਵੰਸ਼ ਜਾਂ ਕੁਲ ਨੂੰ ਉੱਚਾ ਦਰਸਾਉਣ ਲਈ ਵੀ ਕੁਝ ਗਲਤ ਗੱਲਾਂ ਨੂੰ ਆਪਣੇ ਲਿਖੇ 'ਰਹਿਤਨਾਮਿਆਂ' ਵਿਚ ਸ਼ਾਮਿਲ ਕਰ ਲਿਆ ਹੈ ਜਦੋਂ ਕਿ ਸਿੱਖ ਧਰਮ ਅਜਿਹੀਆਂ ਸਭ ਰੀਤਾਂ ਤੇ ਮੰਨਤਾਂ ਮਨੌਤਾਂ ਦਾ ਖੰਡਨ ਕਰਦਾ ਹੈ ।

---

19. ਉਹੀ, ਪੰ: ੨੬੩-੬੪

ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ 'ਰਹਿਤਨਾਮੇ' ਸਿੱਖੀ 'ਰਹਿਤ ਮਰਯਾਦਾ' ਦ੍ਰਿੜ੍ਹ ਕਰਾਉਣ ਲਈ ਉਚੇਚੇ ਤੌਰ ਤੇ ਲਿਖੇ ਗਏ ਸਨ, ਪ੍ਰੰਤੂ ਇਹਨਾਂ ਰਹਿਤਨਾਮਿਆਂ ਦੀ ਸਹੀ ਪਰਖ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਵਲੋਂ ਅੰਮ੍ਰਿਤ ਛਕਾਉਣ ਸਮੇਂ ਸਿੱਖਾਂ ਨੂੰ ਦਿੱਤੇ ਆਦੇਸ਼ਾਂ, ਅਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹੁਕਮਾਂ ਦੇ ਸੰਦਰਭ ਵਿਚ ਵਿਚਾਰਨ ਦੀ ਲੋੜ ਹੈ ਤੇ ਇਹ ਵੀ ਜ਼ਰੂਰੀ ਹੈ ਕਿ ਸਿੱਖੀ ਰਹਿਤ ਬਾਰੇ ਸਿੱਖ ਇਤਿਹਾਸਕ ਗ੍ਰੰਥਾਂ ਵਿਚ ਕੀ ਜਾਣਕਾਰੀ ਮਿਲਦੀ ਹੈ ਜੋ ਸਿੱਖੀ ਰਹਿਤ ਤੇ ਪ੍ਰਕਾਸ਼ ਪਾਉਂਦੀ ਹੈ। ਇਸ ਤੁਲਨਾਤਮਿਕ ਅਧਿਐਨ ਨਾਲ ਹੀ 'ਰਹਿਤਨਾਮਿਆਂ' ਵਿਚਲੀ ਅਪ੍ਰਸ਼ਟ ਸਮੱਗਰੀ ਤੇ ਮਿਲਾਵਟ ਦਾ ਪਤਾ ਲਾਉਣਾ ਸੰਭਵ ਤੇ ਸਹਿਲ ਹੋ ਜਾਏਗਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਖੰਡੇ ਦੀ ਪਾਹੁਲ' ਛਕਾਉਣ ਸਮੇਂ ਸਿੱਖਾਂ ਨੂੰ ਪੰਜ-ਕਕਾਰਾਂ ਦੇ ਧਾਰਨੀ ਹੋਣ ਦਾ ਉਪਦੇਸ਼ ਦਿੱਤਾ। ਕੇਸ, ਕੰਘਾ, ਕੱਛਾ, ਕੜਾ, ਕਿਰਪਾਨ ਸਿੱਖ ਦੇ ਲਈ ਅਨਿਵਾਰਜ ਕਰ ਦਿੱਤੇ ਗਏ ਤੇ ਨਾਲ ਹੀ ਮੀਣੇ, ਧੀਰਮੱਲੀਆਂ, ਰਾਮਰਈਆਂ, ਮੋਨਿਆਂ ਤੇ ਮਸੰਦਾਂ ਨਾਲ ਮੇਲ ਜੋਲ ਬੰਦ ਕਰ ਦਿੱਤਾ। ਸਿੱਖਾਂ ਲਈ ਤਮਾਕੂ, ਕੁੱਠਾ, ਨਸ਼ੇ, ਪਰ ਇਸਤਰੀ ਗਮਨ ਦੀ ਨਿਸ਼ੇਧੀ ਕੀਤੀ ਗਈ। ਸਿੱਖਾਂ ਲਈ ਦੇਵੀ ਦੇਵਤੇ, ਮੜੀ ਮਸਾਣੀ, ਮੱਠ ਪੂਜਾ, ਮੂਰਤੀ ਪੂਜਾ ਦੀ ਮਨਾਹੀ ਕੀਤੀ ਗਈ ਹੈ। ਹਰ ਸਿੱਖ ਲਈ ਦਸਵੰਧ ਦੀ ਹਦਾਇਤ ਸੀ। ਕਿਰਤ ਕਰਨ, ਵੰਡ ਛਕਣ, ਨਾਮ ਜਪਣ, ਇਸ਼ਨਾਨ ਕਰਨ, ਸਤਿਸੰਗ ਵਿਚ ਜਾਣ, ਸੰਗਤ ਪੰਗਤ ਆਦਿ ਦੀ ਮਹੱਤਤਾ ਨੂੰ ਸਮਝਣ ਦਾ ਉਪਦੇਸ਼ ਦਿੱਤਾ ਗਿਆ। ਇਸ ਤਰ੍ਹਾਂ ਅੰਦਰਲੀ 'ਰਹਤ' ਤੇ ਬਾਹਰਲੀ 'ਰਹਿਤ' ਤੇ ਪਰਪੱਕ ਹੋਣ ਦੀ ਗਵਾਹੀ ਸਾਨੂੰ ਖਾਲਸਾ ਸਿਰਜਣਾ ਦੇ ਸਮੇਂ ਤੋਂ ਹੀ ਸਿੱਖ ਰਿਵਾਇਤ ਰਾਹੀਂ ਪ੍ਰਾਪਤ ਹੋਈ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਜੋਤੀ ਜੋਤ ਸਮਾ ਜਾਣ ਪਿਛੋਂ ਲਿਖੇ ਧਾਰਮਕ-ਇਤਿਹਾਸਕ ਗ੍ਰੰਥਾਂ ਤੇ 'ਰਹਿਤਨਾਮਿਆਂ' 'ਚੋਂ ਇਹਨਾਂ ਤੱਥਾਂ ਦੀ ਪ੍ਰੋੜ੍ਹਤਾ ਹੁੰਦੀ ਹੈ।

**ਇਤਿਹਾਸਕ ਗ੍ਰੰਥ ਤੇ ਸਿੱਖੀ ਰਹਿਤ-ਮਰਯਾਦਾ** : ਰਹਿਤਨਾਮਿਆਂ ਤੋਂ ਬਿਨਾਂ ਜੋ ਇਤਿਹਾਸਕ ਗ੍ਰੰਥ ਰਚੇ ਗਏ ਤੇ ਜਿਹਨਾਂ ਵਿਚੋਂ ਰਹਿਤ-ਮਰਯਾਦਾ ਦੀ ਕਾਫੀ ਭਰੋਸੇਯੋਗ ਜਾਣਕਾਰੀ ਮਿਲਦੀ ਹੈ, ਉਹਨਾਂ ਵਿਚ ਸਭ ਤੋਂ ਪਹਿਲਾਂ ਕਵੀ **ਸੈਨਾਪਤਿ** ਦਾ **"ਸ੍ਰੀ ਗੁਰ ਸੋਭਾ"** ਹੈ। ਉਸਨੇ ਇਸ ਗ੍ਰੰਥ ਦੀ ਰਚਨਾ 1711 ਈ: ਵਿਚ ਕੀਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਦਰਬਾਰੀ ਕਵੀ ਤੇ ਨਿਕਟਵਰਤੀ ਸਮਕਾਲੀ ਹੋਣ ਕਾਰਨ ਉਹਦੀ ਰਹਿਤ-ਮਰਯਾਦਾ ਬਾਰੇ ਦਿੱਤੀ ਜਾਣਕਾਰੀ ਸਹੀ ਤੇ ਭਰੋਸੇਯੋਗ ਹੈ ਕਿਉਂਕਿ ਉਸਨੇ ਖਾਲਸਾ ਸਿਰਜਣਾ ਦਾ ਕੌਤਕ ਅੱਖੀਂ ਵੇਖਿਆ ਸੀ :

I. ਕੀਏ ਜਬ ਬਚਨ ਸਤਿਗੁਰੂ ਕਾਰਨ ਕਰਨ, ਸਰਬ ਸੰਗਤਿ ਆਦਿ ਅੰਤਿ ਮੇਰਾ ਖਾਲਸਾ।
ਅਨੈਗਾ ਹੁਕਮ ਸੋ ਤੋ ਹੋਇਗਾ ਖਾਲਸਾ ਸਹੀ, ਨ ਮਾਨੈਗਾ ਹੁਕਮ ਸੋ ਤੋ ਹੋਵੇਗਾ ਬਿਹਾਲਸਾ।
ਪਾਂਚ ਕੀ ਕੁਸੰਗਤਿ ਤਜਿ ਸੰਗਤ ਸੋ ਪ੍ਰੀਤੀ ਕਰੇ ਦਯਾ ਔਰ ਧਰਮ ਧਾਰਿ ਤਿਆਗੈ ਸਭ ਲਾਲਸਾ।
ਹੁੱਕਾ ਨ ਪੀਵੈ ਦਾੜ੍ਹੀ ਨ ਮੁੰਡਾਵੈ, ਸੋ ਤੋ ਵਾਹਿਗੁਰੂ ਵਾਹਿਗੁਰੂ ਗੁਰੂ ਜੀ ਕਾ ਖਾਲਸਾ।[20]

II. ਸਿਰ ਗੁੰਮਨ ਕੇ ਮੁਖ ਨਹੀਂ ਲਾਗੋ। ਪਾਂਚਨ ਕੋ ਸਭ ਸੰਗਿ ਤਿਆਗੋ।[21]

---

20. ਸੈਨਾਪਤਿ, ਸ੍ਰੀ ਗੁਰਸੋਭਾ (ਸੰਪਾ: ਡਾ. ਗੰਡਾ ਸਿੰਘ), ਪਟਿਆਲਾ, 1967, ਪੰ: 81
21. ਉਹੀ, ਪੰ: 79
22. ਉਹੀ, ਪੰ: 80

III. ਮੰਨਤ ਗੋਲਕ ਅਰ ਦਸਵੰਧ । ਘਰਿ ਮੈ ਰਾਖੇ ਤਜੇ ਮਸੰਦ ।[22]

IV. ਖਾਲਸਾ ਸਰੂਪ । ਅਨੂਪ ਰੂਪ ।
ਗਹਿ ਤੇਗ ਲੀਨ । ਅਤਿ ਜੁਧ ਕੀਨ ।

---

ਅਨੰਦ ਰੂਪ । ਸੁੰਦਰ ਸਰੂਪ ।
ਐਸੇ ਨਿਹਾਰ । ਗੁਰੂ ਕੇਸ ਧਾਰ ।[23]

ਇਸ ਤਰ੍ਹਾਂ ਸੈਨਾਪਤਿ ਨੇ ਆਪਣੇ ਗ੍ਰੰਥ ਵਿਚ ਦਸਵੇਂ ਪਾਤਸ਼ਾਹ ਦੀ ਜੀਵਨ-ਕਥਾ ਲਿਖਦਿਆਂ ਰਹਿਤ-ਮਰਯਾਦਾ ਬਾਰੇ ਪੂਰੀ ਜਾਣਕਾਰੀ ਦੇ ਕੇ ਸੋਧ ਤੇ ਅਗਵਾਈ ਦਾ ਕੇਸਰ-ਛੱਟਾ ਦਿੱਤਾ ਹੈ । ਇਸ ਤੋਂ ਪਤਾ ਲਗਦਾ ਹੈ ਕਿ ਸਿੱਖਾਂ ਲਈ ਨੜੀਮਾਰਾਂ, ਮੋਨਿਆਂ, ਕੁੜੀਮਾਰਾਂ, ਮੀਣਿਆਂ, ਮਸੰਦਾਂ ਤੇ ਧੀਰਮੱਲੀਆਂ ਆਦਿ ਨਾਲ ਮੇਲ ਦੀ ਮਨਾਹੀ ਸੀ । ਸਿੱਖਾਂ ਨੂੰ ਕੇਸਧਾਰੀ ਹੋਣ ਤੇ ਤੇਗ ਧਾਰੀ ਹੋਣ ਦਾ ਹੁਕਮ ਸੀ । ਹੁੱਕਾ, ਚੋਰੀ, ਯਾਰੀ, ਜੂਆ, ਸ਼ਰਾਬ ਤੇ ਝੂਠ ਜਿਹੀਆਂ ਕੁਰਹਿਤਾਂ ਤੋਂ ਦੂਰ ਰਹਿਣ ਦਾ ਆਦੇਸ਼ ਦਿੱਤਾ ਗਿਆ ਸੀ । ਇਸ ਤਰ੍ਹਾਂ ਸਾਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਗੁਰਦਾਸ ਦੀਆਂ ਵਾਰਾਂ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਰਚੇ ਦਸਮ ਗ੍ਰੰਥ ਤੋਂ ਬਾਹਰ ਪਹਿਲੀ ਵਾਰ ਆਦਰਸ਼ ਸਿੱਖ ਦੀ ਰਹਤ-ਮਰਯਾਦਾ ਦੇ ਸਿਧਾਂਤਾਂ ਦੀ ਜਾਣਕਾਰੀ ਹੁੰਦੀ ਹੈ ।

ਦੂਸਰਾ ਇਤਿਹਾਸਕ ਗ੍ਰੰਥ ਭਾਈ **ਕੁਇਰ ਸਿੰਘ ਕਲਾਲ ਨੇ 1751 ਈ: ਵਿਚ ਲਿਖਿਆ ।** ਇਸ ਗ੍ਰੰਥ ਦਾ ਨਾਮ ਹੈ- **ਗੁਰਬਿਲਾਸ ਪਾਤਸ਼ਾਹੀ ੧੦ ਤੇ**

ਇਸ ਵਿਚੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਜੀਵਨ ਲੀਲ੍ਹਾ ਦੇ ਵਰਣਨ ਦੇ ਨਾਲ-ਨਾਲ ਸਿੱਖ ਰਹਿਤ ਮਰਯਾਦਾ ਦੀ ਜਾਣਕਾਰੀ ਵੀ ਮਿਲਦੀ ਹੈ । ਕੁਇਰ ਸਿੰਘ ਨੇ ਰਹਿਤ ਮਰਯਾਦਾ ਵਿਚ ਜੋ ਮੁੱਖ ਸਿਧਾਂਤ ਦੱਸੇ ਹਨ, ਉਹਨਾਂ ਵਿਚ ਮੀਣਿਆਂ, ਮਸੰਦਾਂ, ਸਿਰ ਮਨਾਉਣ ਵਾਲਿਆਂ, ਕੁੜੀਮਾਰਾਂ, ਤੁਰਕਾਂ ਆਦਿ ਨਾਲ ਵਰਤੋਂ ਦੀ ਮਨਾਹੀ ਹੈ । ਸਿੱਖ ਲਈ ਕੇਸ, ਕੱਛਾ, ਕਰਦ ਰੱਖਣ, ਗ੍ਰੰਥ ਪੜ੍ਹਣ ਤੇ ਧਰਮਸਾਲਾ ਜਾਣ ਦੀ ਹਿਦਾਇਤ ਹੈ । ਭੁੱਖੇ ਦੀ ਸੇਵਾ ਤੇ ਬਾਣੀ ਨਾਲ ਪ੍ਰੇਮ ਰੱਖਣ ਦੀ ਸਿੱਖਿਆ ਹੈ :

ਕੇਨਾ ਮੋਨਾ ਕੰਨਯਾ ਪਾਪੀ । ਮੀਣਾ ਔਰ ਮਸੰਦ ਸੁ ਥਾਪੀ ।
ਕੇਨਾ ਕਹੇ ਜੋ ਬੋਦੀ ਹੀਣਾ । ਤਜੋ ਤੁਰਕ ਸੰਗਤਿ ਮਤਿ ਚੀਨਾ ।
ਮੋਨਾ ਕਹੇ ਜੋ ਕੁਠਾ ਖਾਵੈ । ਸੀਸ ਉਸਤਰਾ ਜੋਇ ਫਿਰਾਵੈ ।

---

ਸਸਤਰ ਮੇਲ ਗੁਰ ਸਬਦ ਸੋ, ਕਛ ਕੇਸਨ ਸਦ ਪ੍ਰੇਮ ।
ਕਰਦ ਗਧਨੀ ਪੰਚ ਏ, ਤਜੈ ਨ ਕਬ ਹੀ ਨੇਮ ।
ਸਦਾ ਤੁਰਕੰ ਮਾਰਨੰ, ਸੰਤ ਸੰਗੰ । ਕਰੈ ਨਾਰਿ ਸੰਗੰ ਨ ਕਛੁ ਹੀਨ ਰੰਗੰ ।
ਕੰਘਾਰੰ ਕਰੈ ਦੋਇ ਵਾਰੰ ਸੁਧਾਰੰ । ਸਦਾਵੰਤ ਸੁਧੰ ਕਰੰ ਨਾਲ ਪਯਾਰੰ ।

---

ਜੂਆ ਵੇਸਵਾ ਕਾਮਨਾ ਲੋਭ ਤਯਾਗੈ । ਮਲੇਛਾਨ ਰੂਪੰ ਤਜੇ ਸੁਖ ਪਾਗੈ ।

---

23. ਉਹੀ, ਪੰ: 87

---

ਦਿਜੈ ਦਾਨ ਭੂਖੈ, ਲਹੋ ਜਾਇ ਪਜਾਰੇ । ਦਿਵਾਨੰ ਲਗਾਵੈ, ਸੁਨੇ ਸਬਦ ਸਾਰੇ ।

ਗੁਰੂ ਗ੍ਰੰਥ ਜਾਨੇ ਸਦਾ ਅੰਗ ਸੰਗੰ । ਸੁਨੋ ਗਾੱਥ ਪੁਰਾਨ ਕੀ ਚੀਤ ਰੰਗੰ ।[24]

ਬੰਸਾਵਲੀਨਾਮਾ ਪਾਤਸ਼ਾਹੀਆਂ ੧੦ ਕਾ : ਇਹ ਗ੍ਰੰਥ ਕੇਸਰ ਸਿੰਘ ਛਿੱਬਰ ਨੇ 1780 ਈ: ਵਿਚ ਲਿਖਿਆ । ਭਾਵੇਂ ਕੇਸਰ ਸਿੰਘ ਹਿੰਦੂ ਮੱਤ ਦੇ ਅਸਰ ਥੱਲੇ ਸੀ ਫਿਰ ਵੀ ਉਸਦੀ ਰਚਨਾ ਵਿਚੋਂ ਸਿੱਖ ਮੱਤ ਬਾਰੇ ਕਾਫੀ ਜਾਣਕਾਰੀ ਮਿਲਦੀ ਹੈ :

ਨਾਈ ਦਾ ਹਥ ਸੀਸੁ ਚਿਹਰੇ ਨ ਲਗਾਣਾ ਪਾਵੈ ।
ਕੇਸਧਾਰੀ ਗੁਰੁ ਦਾ ਪੰਥ ਕਹਾਵੈ ॥ ੩੨੫ ॥
ਤਤੇ ਸਿਊ ਹੇਤ ਨ ਲਾਵੈ, ਤਤਾ ਘਰੀ ਨ ਵਾੜੇ ।
ਧਰਮੁ ਦਾ ਕਰੇ ਜੁਧ, ਨਾ ਗਊਆ ਦੇਹ ਕੋ ਧਾਰੇ ॥ ੩੨੬ ॥
ਸ਼ਰਾਬ, ਤਮਾਕੂ, ਜੂਆ ਚੋਰੀ ਯਾਰੀ ਇਨ ਸੋ ਹੇਤ ਨ ਕਰੇ ।
ਸੰਗਤ ਖੋਟੀ ਪਰਹਰੇ ।
ਸ਼ਬਦ ਬਾਣੀ ਸੋ ਪ੍ਰੀਤ ਸਤਿਸੰਗਤਿ ਵਿਚਿ ਜਾਵੈ ।
ਨਿਜ ਨਾਰੀ ਸੋ ਪ੍ਰੀਤ ਲਗਾਵੈ ।
ਨਾਮ ਦਾਨੁ ਇਸਨਾਨੁ ਧਰਮ ਦੀ ਕਿਰਤ ਕਮਾਵੈ ॥ ੩੨੮ ॥

---

ਮਸੰਦ ਮਸੰਦੀਆਂ ਧੜੀਆ ਤਿਸ ਨਾਲ ਨਹੀਂ ਮਿਲਣਾ ।
ਧੀਰਮੱਲੀਏ ਰਾਮਰਈਏ ਮੀਣੇ ਇਨ ਪੰਜਾਂ ਮੇਲਾਂ ਨਾਲ ਨਹੀਂ ਰਲਣਾ ॥ ੩੫੧ ॥
ਇਕ ਤਮਾਕੂ ਦੂਜੇ ਭਦਣ ਤੀਜੇ ਕੰਨਿਆ ਨ ਮਾਰੇ ।
ਚਊਥੇ ਪੰਜਾ ਮੇਲਾ ਦਾ ਤਿਆਗ, ਸੀਸ ਖੁਰ ਨ ਧਰੇ ॥ ੩੫੮ ॥[25]

ਕੇਸਰ ਸਿੰਘ ਨੇ ਬਾਵਜੂਦ ਬ੍ਰਾਹਮਣੀ ਝੁਕਾਵ ਦੇ ਸਿੱਖ ਮਰਯਾਦਾ ਦੇ ਲਗਭਗ ਸਭ ਪ੍ਰਮੁੱਖ ਸਿਧਾਂਤਾਂ ਦਾ ਸੰਖੇਪਤਾ ਨਾਲ ਭਾਵ-ਪੂਰਤ ਵੇਰਵਾ ਦਿੱਤਾ ਹੈ ।

ਭਾਈ ਸੁੱਖਾ ਸਿੰਘ ਨੇ ਗੁਰਬਿਲਾਸ ਪਾਤਸ਼ਾਹੀ ੧੦ ਦੀ ਰਚਨਾ 1797 ਈ: ਵਿਚ ਕੀਤੀ । ਉਸਨੇ ਵੀ ਕੁਇਰ ਸਿੰਘ ਵਾਂਗ ਸਿੱਖ ਰਹਿਤ-ਮਰਯਾਦਾ ਦਾ ਉਹੋ ਵੇਰਵਾ ਦਿੱਤਾ ਹੈ ਜੋ ਦਸਵੇਂ ਪਾਤਸ਼ਾਹ ਨੇ ਖਾਲਸਾ ਸਿਰਜਣਾ ਸਮੇਂ ਪ੍ਰਚਲਤ ਕੀਤੀ । ਉਹ ਲਿਖਦਾ ਹੈ :

ਪਾਚਨ ਸੋ ਕਬੀ ਮੇਲ ਨ ਕਰੀਜੋ ।
ਨਾਮ ਦਾਨ ਨਿਸਦਿਨ ਉਰ ਧਰੀਜੋ ।
ਮੀਣਾ ਔਰ ਮਸੰਦੀਆਂ ਜਾਣ ।
ਧੀਰਮੱਲ ਰਾਮਰਈ ਜੁ ਆਨ ।

---

24. ਕੁਇਰ ਸਿੰਘ, ਗੁਰਬਿਲਾਸ ਪਾਤਸ਼ਾਹੀ ੧੦, ਪਟਿਆਲਾ, 1986, ਪੰ: 129-130

25. ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ ਪਾਤਸ਼ਾਹੀਆਂ ੧੦ ਕਾ, (ਪਰਖ, ਸੰਪਾਦਿਤ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ਪੰ: 129-132

ਬਿਖਿਆ, ਕਿਰਿਆ ਭੱਦਨ ਤਯਾਗਹੁ ।
ਜਟਾ ਜੂਟ ਰਹਿਬੋ ਅਨੁਰਾਗਹੁ ।
ਸ਼ਬਦ ਬਿਨਾ ਅਨਜਾ ਨਹਿੰ ਮੇਲਾ ।
ਤਿਸ ਦਿਨ ਸਾਧ ਸੰਗਤ ਸੋਂ ਕੇਲਾ ।
ਪੁਨੰ ਸੰਗ ਸਾਰੇ ਪ੍ਰਭੁ ਜੀ ਸੁਨਾਈ । ਬਿਨਾ ਤੇਗ ਤੀਰੰ ਰਹੋ ਨਾਂਹ ਭਾਈ ।
ਬਿਨਾ ਸਸਤ੍ਰਕੇਸ ਨਰੰ ਭੇਡ ਜਾਨੋ । ਗਹੇ ਕਾਨ ਤਾਂ ਕੋ ਕਿਤੈ ਲੈ ਸਿਧਾਨੋ ।
ਇਹੈ ਮੋਰ ਆਗਯਾ ਸੁਨੋ ਲੈ ਪਿਆਰੇ । ਬਿਨਾ ਤੇਗ, ਕੇਸ ਦਿਵੋਂ ਨ ਦਿਦਾਰੇ ।
ਇਹੈ ਮੇਰ ਬੈਨਾ ਮੰਨੈਗਾ ਸੁ ਜੋਈ । ਤਿਸ ਇਛੈ ਪੂਰੰ ਸਭੰ ਜਾਨ ਸੋਈ ।[26]

ਇਸ ਤਰ੍ਹਾਂ ਸੁੱਖਾ ਸਿੰਘ ਜੀ ਪੰਜ ਕਕਾਰੀ ਰਹਿਤ-ਮਰਯਾਦਾ ਦੀ ਜਾਣਕਾਰੀ ਸੰਖੇਪ ਰੂਪ ਵਿਚ ਸਫਲਤਾ ਨਾਲ ਦੇ ਕੇ ਸਿੱਖਾਂ ਨੂੰ ਸੁਚੇਤ ਕਰਦੇ ਪ੍ਰਤੀਤ ਹੁੰਦੇ ਹਨ ।

ਇਸੇ ਤਰ੍ਹਾਂ ਹੀ ਮਹਿਮਾ ਪ੍ਰਕਾਸ਼ ਕਵਿਤਾ ਵਿਚ 1776 ਈ: ਨੂੰ ਸਰੂਪ ਦਾਸ ਭੱਲਾ ਨੇ ਸਿੱਖ ਰਹਿਤ ਦਾ ਅਤਿ ਸੰਖੇਪਤਾ ਨਾਲ ਵੇਰਵਾ ਦਿੱਤਾ ਹੈ, ਜਿਸ ਵਿਚ ਕੇਸਾਂ ਤੇ ਸ਼ਸਤਰਾਂ ਦੀ ਮਹੱਤਤਾ ਸਪੱਸ਼ਟ ਹੈ :

ਪ੍ਰਭ ਨਿਜ ਕਰ ਪਾਹੁਲ ਸੰਗਤ ਕੋ ਦੀਆ ।
ਸਿੰਘ ਸੰਗਿਆ ਨਾਮ ਪਦਵੀ ਸਭ ਕੀਆ ।
ਕੇਸਧਾਰੀ ਸਭ ਕੋ ਕੀਨਾ ।
ਬੀਰ ਰੂਪ ਸਭ ਕੋ ਪ੍ਰਭ ਦੀਨਾ ।[27]

"ਗੁਰੂ ਪੰਥ ਪ੍ਰਕਾਸ਼" ਜਿਸਨੂੰ ਪ੍ਰਾਚੀਨ ਪੰਥ ਪ੍ਰਕਾਸ਼ ਵੀ ਕਿਹਾ ਜਾਂਦਾ ਹੈ, 1809 ਈ: ਵਿਚ ਲਿਖੀ ਭਾਈ ਰਤਨ ਸਿੰਘ ਭੰਗੂ ਦੀ ਰਚਨਾ ਹੈ, ਜੋ 1841 ਈ: ਵਿਚ ਪੁਸਤਕ ਰੂਪ ਵਿਚ ਛਪੀ । ਇਸ ਵਿਚ ਪ੍ਰਚਲਤ "ਰਹਤ-ਮਰਯਾਦਾ" ਦਾ ਵੇਰਵਾ ਵਿਸਥਾਰ ਨਾਲ ਦਿੱਤਾ ਗਿਆ ਹੈ । ਭੰਗੂ ਲਿਖਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ 'ਖੰਡੇ ਕੀ ਪਾਹੁਲ' ਛਕਾਉਣ ਉਪਰੰਤ 'ਰਹਿਤ' ਸਬੰਧੀ ਜੋ ਸਿੱਖਿਆ ਦਿੱਤੀ, ਉਹ ਹਰ ਸਿੱਖ ਦੀ ਰਹਿਤਲ ਦਾ ਅਨਿੱਖੜ ਅੰਗ ਹੈ ਕਿਉਂਕਿ ਇਸ ਨਾਲ ਸਿੱਖ 'ਆਦਰਸ਼ ਇਨਸਾਨ' ਦੀ ਪਦਵੀ ਤਕ ਪਹੁੰਚਦਾ ਹੈ :

ਪੁਨ ਸਤਿਗੁਰ ਉਨ ਸਿਛਯਾ ਦਈ । ਮੀਣੇ ਮਸੰਦਨ ਬਰਤਯੋ ਨਹੀਂ ।
ਕੁੜੀਮਾਰ ਆਈ ਨੜੀਮਾਰ । ਜੋ ਇਨ ਮਿਲੈ ਸੁ ਹੁਇ ਹੈ ਖ੍ਵਾਰ ।੧੩ ।
ਜਥਾ ਸਕਤਿ ਗੁਰ ਗੋਲਕ ਪਾਯੋ । ਕੜਾਹ ਕਰਾਇ ਖਾਲਸੇ ਛਕਾਯੋ ।
ਪਹਿਰ ਕਛਹਿਰੇ ਸਿਰ ਬੰਧਯੋ ਪਾਗ । ਗੁਰ ਗ੍ਰੰਥ ਬਚਨ ਪਰ ਕਰਯੋ ਲਾਗ ।੧੮ ।
ਦੋਹਰਾ :
ਯੌਂ ਕਹਕੇ ਸ੍ਰੀ ਸਤਿਗੁਰੂ ਗਲ ਤੇਗੋ ਦੀਨੋ ਪਾਇ ।
ਕਰਦ ਚਕ੍ਰ ਸਿਰ ਪਰ ਧਰੈਂ ਮੁਖਹੁੰ ਅਕਾਲ ਜਪਾਇ ।
ਔਰ ਕਹੀ-ਗੁਰਬਾਣੀ ਪੜ੍ਹੈਯੋ । ਜਪੁ ਜਾਪੁ ਦੁਇ ਵੇਲ ਜਪੈਯੋ ।
ਔਰ ਅਨੰਦ ਰਹਿਰਾਸ ਜਪਯੋ, ਚੰਡੀ ਬਾਣੀ ਖੜੇ ਪੜ੍ਹੈ ਯੋ ।

26. ਸੁੱਖਾ ਸਿੰਘ, ਗੁਰਬਿਲਾਸ ਪਾਤਸ਼ਾਹੀ ੧੦, ਅਧਿਆਇ ਗਿਆਰਵਾਂ ।
27. ਬਾਵਾ ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼, ਸਾਖੀ ਖੰਡੇ ਪਾਹੁਲ ਕੀ ।

ਦੁਇ ਵੇਲ ਉਠ ਬੰਧਯੋ ਦਸਤਾਰੰ । ਪਹਰ ਆਠ ਰਖਯੋ ਸੰਭਾਰੰ ।
ਪੀਓ ਸੁਧਾ ਔਰ ਖੇਲਹੁ ਸ਼ਿਕਾਰ । ਸ਼ਸਤ੍ਰ ਵਿਦਯਾ ਜਿਮ ਹੋਇ ਸੰਭਾਰ ।
ਕਰ ਝਟਕੇ ਬੱਕਰਨ ਕੋ ਖੈਯੇ । ਮੁਰਦੈ ਕੁੱਠੇ ਨਿਕਟ ਨ ਜੈਯੇ ।
ਕੇਸਨ ਦੀ ਕੀਜਹੁ ਪ੍ਰਿਤਪਾਲ । ਨਾ ਉਸਤਰਨੈ ਸੇ ਕਟਯੋ ਬਾਲ ।[28]

ਇਸੇ ਤਰ੍ਹਾਂ 'ਸਾਧ ਸੰਗਤ ਦੀ ਪ੍ਰਾਰਥਨਾ' ਵੀ ਰਹਿਤ ਮਰਯਾਦਾ ਤੇ ਸੰਖਿਪਤ ਪ੍ਰਕਾਸ਼ ਪਾਉਂਦੀ ਹੈ । ਇਹ ਪ੍ਰਸ਼ਨ ਉੱਤਰ ਉਪਦੇਸ਼ ਰੂਪ ਵਿਚ ਹੈ ਜੋ ਖਾਲਸੇ ਦੇ ਮੰਨਣਯੋਗ ਵੀ ਹਨ ਤੇ ਰਹਿਤ ਮਰਯਾਦਾ ਦਾ ਆਧਾਰ ਵੀ । ਇੰਝ ਇਹ ਸਿੱਖਾਂ ਵਲੋਂ ਗੁਰੂ ਗੋਬਿੰਦ ਸਿੰਘ ਜੀ ਨੂੰ ਕੁਝ ਪ੍ਰਸ਼ਨਾਂ ਤੇ ਸ਼ੰਕਿਆਂ ਨੂੰ ਨਿਵਾਰਨ ਲਈ ਉੱਤਰ ਮਾਤਰ ਹੀ ਹੈ । ਗੁਰੂ ਸਾਹਿਬ ਨੇ ਸਿੱਖਾਂ ਨੂੰ ਕਿਹਾ ਕਿ ਚਾਰ ਉਪਦੇਸ਼ ਸਿੱਖਾਂ ਨੂੰ ਮੰਨਣਯੋਗ ਹਨ :

1. ਪਰ ਉਪਕਾਰ ਕਰਨਾ- ਇਸ ਸਮਾਨ ਕੋਈ ਤਪ ਧਰਮ ਨਹੀਂ ਹੈ ।
2. ਬਚਨ ਤੋਂ ਨਹੀਂ ਫਿਰਨਾ ।
3. ਗੁਰੂ ਗ੍ਰੰਥ ਸਾਹਿਬ ਤੋਂ ਵੱਧਕੇ ਵੇਦ ਸਾਸ਼ਤ੍ਰ ਔਰ ਕਿਸੀ ਪੁਸਤਕ ਕੋ ਨਹੀਂ ਜਾਣਨਾ ।
4. ਖਿਮਾ ਕਰਨੀ ਨਿਮ੍ਰਤਾ ਸਿੱਖਣੀ, ਨਿਰਧਨ ਨੂੰ ਆਦਰ ਦੇਣਾ
ਮਰਾਤਬੇ ਨੂੰ ਪਾਯਕੇ ਗਰਬ ਨਹੀਂ ਕਰਨਾ ।

ਗੁਰੂ ਜੀ ਨੇ ਇਹ ਵੀ ਕਿਹਾ : ਭਾਈ ਸਿੱਖੋ ! ਚਾਰ ਤਨਖਾਹਾਂ ਬਡੀ ਹੈ :

(i) ਕੇਸਾਂ ਦੀ ਬੇਅਦਬੀ
(ii) ਤਮਾਕੂ ਵਰਤਣਾ
(iii) ਮੁਸਲੀ ਸੇ ਭੋਗ ਕਰਨਾ
(iv) ਕੁੱਠਾ ਖਾਣਾ ।[29]

ਸਿੱਖ ਰਹਿਤ-ਮਰਯਾਦਾ ਬਾਰੇ ਇਹਨਾਂ ਇਤਿਹਾਸਕ ਪੁਰਾਤਨ ਗ੍ਰੰਥਾਂ ਤੋਂ ਬਿਨਾਂ ਭਾਵੇਂ ਹੋਰ ਵੀ ਕਾਫੀ ਗ੍ਰੰਥ ਹਨ, ਪਰ ਉਹ ਸਭ ਦੁਹਰਾ ਮਾਤ੍ਰ ਹਨ । ਇਸ ਪ੍ਰਸੰਗ ਅਤਿ ਸੰਖਿਪਤ ਅਰ ਭਾਵ-ਪੂਰਤ ਢੰਗ ਨਾਲ 'ਰਹਿਤ ਮਰਯਾਦਾ' ਦਾ ਉੱਤਮ ਨਮੂਨਾ ਭੱਟਵਹੀ ਵਿਚੋਂ ਵੀ ਮਿਲਦਾ ਹੈ ਤੇ ਇਕ ਫਾਰਸੀ ਦੇ ਸ਼ਿਅਰ ਵਿਚੋਂ ਵੀ । ਭੱਟ ਵਹੀ ਪਰਗਣਾ ਥਾਨੇਸਰ ਵਿਚ ਲਿਖਿਆ ਹੈ :

"ਹੁੱਕਾ, ਹਲਾਲ, ਹਜਾਮਤ, ਹਰਾਮ, ਟਿੱਕਾ, ਜੰਞੂ, ਧੋਤੀ ਦਾ ਤਿਆਗ ਕਰਾਇਆ । ਮੀਣੇ, ਧੀਰਮੱਲੀਏ, ਰਾਮਰਈਏ, ਸਿਰਗੁੰਮੇ ਮਸੰਦੋ ਕੀ ਵਰਤਣ ਬੰਦ ਕੀ । ਕੰਘਾ, ਕਰਦ, ਕੇਸਗੀ, ਕੜਾ, ਕਛਹਿਰਾ-ਸਭ ਕੋ ਦੀਆ, ਸਭ ਕੇਸਧਾਰੀ ਹੂਏ ।[30]

ਫਾਰਸੀ ਦੀ ਸ਼ਿਅਰ ਵਿਚ ਸਿੱਖੀ ਰਹਿਤ-ਮਰਯਾਦਾ ਨੂੰ ਅਤਿ ਖੂਬਸੂਰਤੀ ਨਾਲ ਪੇਸ਼ ਕੀਤਾ ਗਿਆ ਹੈ :

ਨਿਸ਼ਾਨ ਸਿੱਖੀ ਈ ਪੰਜ ਹਰਫਿ ਕਾਫ । ਹਰਗਿਜ਼ ਨ ਬਾਸ਼ਦ ਅਜੀਂ ਪੰਜ ਮੁਆਫ ।

28. ਰਤਨ ਸਿੰਘ ਭੰਗੂ, ਪੰਥ ਪ੍ਰਕਾਸ਼, ਪੰ: ੪੪
29. ਭਾਈ ਕਾਨ੍ਹ ਸਿੰਘ ਨਾਭਾ, ਗੁਰਮਤਿ ਸੁਧਾਕਰ ਪੰ: ੩੦੬-੩੦੭
30. ਪਿਆਰਾ ਸਿੰਘ ਪਦਮ, ਰਹਿਤਨਾਮੇ, ਪੰ: 194
31. ਉਹੀ, ਪੰ: 194

ਕੜਾ ਕਾਰਦੋ ਕੱਛਾ ਕੰਘਾ ਬਿਦਾਂ । ਬਿਲਾ ਕੇਸੋ ਹੇਚ ਅਸਤ ਜੁਮਲਾ ਨਿਸ਼ਾ ।[31]

(ਅ) ਰਹਿਤਨਾਮੇ : ਰਹਿਤਨਾਮਿਆਂ ਬਾਰੇ ਇਕ ਤੱਥ ਸਪੱਸ਼ਟ ਹੈ ਕਿ ਕੋਈ ਵੀ ਰਹਿਤਨਾਮਾ 'ਸ੍ਰੀ ਮੁਖਵਾਕ' ਜਾਂ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਰਚਿਤ ਕਿਰਤ ਨਹੀਂ ਹੈ, ਜੇ ਅਜਿਹਾ ਹੁੰਦਾ ਤਾਂ ਉਸਨੂੰ ਜ਼ਰੂਰ ਦਸਮ ਗ੍ਰੰਥ ਵਿਚ ਸ਼ਾਮਿਲ ਕੀਤਾ ਜਾਂਦਾ । ਇਹ ਠੀਕ ਹੈ ਕਿ ਇਹਨਾਂ ਵਿਚੋਂ ਸਿੱਖ ਰਹਿਤ-ਮਰਯਾਦਾ ਬਾਰੇ ਕਾਫੀ ਮਹੱਤਵਪੂਰਨ ਅਤੇ ਵਿਸਥਾਰ ਪੂਰਵਕ ਜਾਣਕਾਰੀ ਮਿਲਦੀ ਹੈ ਪ੍ਰੰਤੂ ਕਈ ਵਾਰ ਇਹ ਵਿਸਥਾਰ ਇਤਨਾ ਵਧੇਰੇ ਹੁੰਦਾ ਹੈ ਜਿਸ ਨਾਲ 'ਰਹਿਤਨਾਮੇ' ਦੀ ਅਸਲੀਅਤ ਬਾਰੇ ਭੁਲੇਖਾ ਪੈਣਾ ਸੁਭਾਵਿਕ ਹੈ । ਜਿਵੇਂ 'ਹੀਰ ਵਾਰਿਸ ਸ਼ਾਹ' ਬਾਰੇ ਪ੍ਰਕਾਸ਼ਕਾਂ ਨੇ 'ਅਸਲੀ ਤੇ ਵੱਡੀ ਹੀਰ' ਲਿਖਕੇ ਵਡਿਆਈ ਲੈਣ ਦੀ ਕੋਸ਼ਿਸ਼ ਕੀਤੀ ਤੇ ਬਹੁਤ ਸਾਰੀ ਮਿਲਾਵਟ ਕਰ ਦਿੱਤੀ, ਉਹੋ ਕੁਝ ਰਹਿਤਨਾਮਿਆਂ ਬਾਰੇ ਵੀ ਕੀਤਾ ਗਿਆ ਜਾਪਦਾ ਹੈ । ਕਈ ਰਹਿਤਨਾਮਿਆਂ ਵਿਚ ਇਤਨੇ ਆਦੇਸ਼ ਹਨ ਕਿ ਉਹਨਾਂ ਨੂੰ ਅਮਲੀ ਰੂਪ ਦੇਣਾ ਨਾ ਤਾਂ ਸੰਭਵ ਹੈ ਤੇ ਨਾ ਹੀ ਉਹ ਗੁਰਬਾਣੀ ਤੇ ਗੁਰੂ ਆਦੇਸ਼ਾਂ ਨਾਲ ਮੇਲ ਖਾਂਦੇ ਹਨ ।

ਰਹਿਤਨਾਮਿਆਂ ਨਾਲ ਜੁੜੇ ਕਈ ਨਾਮ ਸਿੱਖ ਇਤਿਹਾਸ ਵਿਚ ਸਤਿਕਾਰੇ ਤੇ ਜਾਣੇ-ਪਛਾਣੇ ਹਨ, ਪ੍ਰੰਤੂ ਬਹੁਤੀ ਥਾਂਈ ਇਹ ਰਹਿਤਨਾਮੇ ਲਿਖੇ ਕਿਸੇ ਹੋਰ ਨੇ ਸਨ ਤੇ ਕਿਸੇ ਪ੍ਰਸਿੱਧ ਸਿੱਖ ਨਾਲ ਜੋੜ ਕੇ ਤੇ ਉਸ ਵਿਚ ਮਿਲਾਵਟ ਕਰਕੇ ਅਸਲੀ ਰੂਪ ਨੂੰ ਵਿਗਾੜਿਆ ਵੀ ਗਿਆ ਹੈ । ਪ੍ਰਸਿੱਧ ਸਿੱਖਾਂ ਦੇ ਨਾਮ ਨਾਲ ਜੋੜਨ ਦਾ ਮਨੋਰਥ ਇਹਨਾਂ ਨੂੰ ਪ੍ਰਮਾਣਿਤਾ ਕਰਨਾ ਸੀ । ਉਦਾਹਰਣ ਦੇ ਤੌਰ ਤੇ "ਸਾਖੀ ਰਹਿਤ ਦੀ" ਭਾਈ ਨੰਦ ਲਾਲ ਦੇ ਨਾਮ ਨਾਲ ਜੋੜੀ ਗਈ ਪੇਸ਼ ਕੀਤੀ ਜਾ ਸਕਦੀ ਹੈ ਜੋ ਵਾਰਤਕ ਵਿਚ ਹੈ ਕਿਉਂਕਿ ਭਾਈ ਨੰਦ ਲਾਲ ਨੇ ਵਾਰਤਕ ਦੀ ਕੇਵਲ ਪੱਤਰਾਂ ਵਿਚ ਹੀ ਵਰਤੋਂ ਕੀਤੀ ਹੈ । ਉਸਨੇ ਆਪਣੀ ਹਰ ਰਚਨਾ ਪਦ (ਕਵਿਤਾ) ਵਿਚ ਹੀ ਰਚੀ ਹੈ ।[32]

ਇਹੋ ਗੱਲ ਭਾਈ ਦਯਾ ਸਿੰਘ, ਭਾਈ ਚੌਪਾ ਸਿੰਘ, ਭਾਈ ਪ੍ਰਹਿਲਾਦ ਸਿੰਘ ਆਦਿ ਦੇ ਰਹਿਤਨਾਮਿਆਂ ਬਾਰੇ ਦੁਹਰਾਈ ਜਾ ਸਕਦੀ ਹੈ । ਹੋ ਸਕਦਾ ਹੈ ਕਿ ਕਿਸੇ ਰਹਿਤਨਾਮੇ ਦਾ ਕੁਝ ਹਿੱਸਾ ਸ਼ਾਇਦ ਇਨ੍ਹਾਂ ਵਲੋਂ ਵੀ ਲਿਖਿਆ ਗਿਆ ਹੋਵੇ, ਪ੍ਰੰਤੂ ਜੋ ਵੇਰਵਾ, ਵਿਸਤਾਰ, ਹਵਾਲੇ ਤੇ ਸ਼ੈਲੀ ਹੁਣ ਮਿਲਦੀ ਹੈ, ਉਸ ਤੋਂ ਇਉਂ ਪ੍ਰਤੀਤ ਹੁੰਦਾ ਹੈ ਕਿ ਇਹਨਾਂ ਦਾ ਹੁਣ ਵਾਲਾ ਰੂਪ 1720 ਈ: ਤੋਂ ਪਿਛੋਂ ਤਿਆਰ ਹੋਇਆ ।[33] ਇਹ ਕਿਸੇ ਤਰ੍ਹਾਂ ਵੀ ਸਿੱਧ ਨਹੀਂ ਹੁੰਦਾ ਕਿ ਇਹ ਸਭ 'ਰਹਿਤਨਾਮੇ' ਉਹਨਾਂ ਵਿਦਵਾਨਾਂ ਨੇ ਹੀ ਲਿਖੇ, ਜਿਹਨਾਂ ਦੇ ਨਾਮ ਨਾਲ ਇਹ ਜੋੜੇ ਗਏ ਹਨ । ਇਹ ਸ਼ਾਇਦ ਉਹਨਾਂ ਦੀ ਮਹੱਤਤਾ ਵਧਾਉਣ ਲਈ ਕੀਤਾ ਗਿਆ । ਡਾਕਟਰ ਤ੍ਰਿਲੋਚਨ ਸਿੰਘ ਦਾ ਮੱਤ ਵੀ ਇਹੋ ਹੈ ਕਿ ਭਾਈ ਦਯਾ ਸਿੰਘ, ਭਾਈ ਦੇਸਾ ਸਿੰਘ ਤੇ ਭਾਈ ਚਉਪਾ ਸਿੰਘ ਨੇ ਜੋ ਰਹਿਤਨਾਮੇ ਲਿਖੇ, ਉਹ ਕੁਝ ਹੀ ਪੰਨਿਆਂ ਦੇ ਸਨ, ਪ੍ਰੰਤੂ ਜਾਂ ਤਾਂ ਉਹਨਾਂ ਦੇ ਵਾਰਿਸਾਂ ਨੇ ਤੇ ਜਾਂ ਕੁਝ ਹੋਰ ਲੇਖਕਾਂ ਨੇ ਅਜਿਹੀ ਸਮੱਗਰੀ ਉਸ ਵਿਚ ਜੋੜ ਦਿੱਤੀ, ਜਿਸ ਕਾਰਨ ਉਹਨਾਂ ਨੂੰ ਸਮਕਾਲੀਆਂ ਦੀਆਂ ਰਚਨਾਵਾਂ ਨਹੀਂ ਮੰਨਿਆ ਜਾ ਸਕਦਾ । ਕੁਝ ਸਾਲ ਪਹਿਲਾਂ ਸੰਤ ਸੰਪੂਰਨ ਸਿੰਘ ਨੇ 300 ਪੰਨਿਆਂ ਦਾ ਖਰੜਾ "ਸਧਰਮ ਮਾਰਗ" ਦਾ ਸਿਰਲੇਖ ਦੇ ਕੇ ਭਾਈ ਦਇਆ ਸਿੰਘ ਦੇ ਨਾਮ ਤੇ ਛਾਪਿਆ । ਭਾਵੇਂ ਇਹ ਇਤਿਹਾਸਕ ਪੱਖੋਂ ਲਾਭਦਾਇਕ ਦਸਤਾਵੇਜ਼ ਹੈ, ਪ੍ਰੰਤੂ ਇਹ 19ਵੀਂ ਸਦੀ ਦੇ ਕਿਸੇ ਨਿਰਮਲੇ ਸਿੱਖ ਦੀ ਰਚਨਾ ਪ੍ਰਤੀਤ ਹੁੰਦੀ ਹੈ । ਭਾਸ਼ਾ ਤੇ ਵਸਤੂ ਪੱਖੋਂ ਇਹ ਰਚਨਾ ਭਾਈ ਦਇਆ ਸਿੰਘ ਦੀ ਨਹੀਂ ਹੋ

32. Dr. Trilochan Singh, Ernest Trumpp and W.H. Mcleod as scholars of Sikh History, Religion and Culture, pp. 282-83.

33. ਪਿਆਰਾ ਸਿੰਘ ਪਦਮ, ਰਹਿਤਨਾਮੇ, ਪੰ: 43

34. Dr. Trilochan Singh, Ernest Trumpp and W.H. Mcleod as scholars of Sikh History Religion and Culture p. 283.

ਸਕਦੀ ।[34] ਇਸੇ ਤਰ੍ਹਾਂ ਭਾਈ ਚਉਪਾ ਸਿੰਘ ਦੇ ਨਾਮ ਨਾਲ ਜੁੜਿਆ ਰਹਿਤਨਾਮਾ ਵੀ ਲੰਮਾ ਤੇ ਵਿਸਥਾਰ ਪੂਰਵਕ ਹੈ ਜਿਸ ਵਿਚ ਮਿਲਾਵਟ ਦੀ ਅਧਿਕ ਮਾਤ੍ਰਾ ਦੀ ਸੰਭਾਵਨਾ ਵਧੇਰੇ ਹੈ । 'ਪ੍ਰੇਮ ਸੁਮਾਰਗ' ਦੇ ਸ਼ੁਰੂ ਵਿਚ ਭਾਵੇਂ "ਸ੍ਰੀ ਮੁਖ ਵਾਕ ਪਾਤਸ਼ਾਹੀ ੧੦" ਲਿਖਿਆ ਹੋਇਆ ਹੈ, ਪ੍ਰੰਤੂ ਇਹ ਗੁਰੂ ਗੋਬਿੰਦ ਸਿੰਘ ਦੀ ਰਚਨਾ ਨਹੀਂ ਹੈ । ਉਹਨਾਂ ਦੇ ਰਚੇ ੩੩ ਸਵਯੈ ਹੀ ਉਹਨਾਂ ਦਾ ਹਥ ਲਿਖਤ ਰਹਿਤਨਾਮਾ ਸਮਝਣਾ ਉਚਿਤ ਹੈ । ਇਸ ਵਿਚ ਖਾਲਸੇ ਦੀ ਅੰਦਰੂਨੀ ਰਹਿਤ ਦਰਜ ਹੈ । ਬਾਹਰਲੀ ਰਹਿਤ ਅੰਮ੍ਰਿਤ ਛਕਾਉਣ ਸਮੇਂ ਸਮਝਾਈ ਗਈ ਜੋ ਅੱਜ ਤਕ ਸ੍ਰੀ ਅਕਾਲ ਤਖਤ ਜਾਂ ਹੋਰ ਧਾਰਮਕ ਥਾਵਾਂ ਤੇ ਜ਼ਬਾਨੀ ਰਿਵਾਇਤ ਤੇ ਪ੍ਰੰਪਰਾ ਅਨੁਸਾਰ ਸਮਝਾਈ ਜਾਂਦੀ ਹੈ । ਕਿਸੇ ਵੀ ਸਿੱਖ ਨੂੰ ਕੋਈ ਲਿਖਤੀ ਰਹਿਤਨਾਮਾ ਨਹੀਂ ਦਿੱਤਾ ਜਾਂਦਾ । ਗੁਰਬਾਣੀ ਦੀ ਸੇਧ ਤੇ ਖਰੇ ਉਤਰਦੇ 'ਰਹਿਤਨਾਮੇ' ਸਿੱਖ ਜਗਤ ਦੇ ਵਿਚ ਸਤਿਕਾਰੇ ਜਾਣ ਯੋਗ ਹਨ, ਪ੍ਰੰਤੂ ਮਿਲਾਵਟ ਵਾਲੇ ਰਹਿਤਨਾਮਿਆਂ ਦੀ ਪੂਰੀ ਪੁਣ-ਛਾਣ ਕਰਨ ਦੀ ਲੋੜ ਹੈ । ਇਤਿਹਾਸਕ ਮਹੱਤਤਾ ਤੇ ਪ੍ਰੰਪਰਾਈ ਰਹਿਤਨਾਮੇ ਜੋ ਵੱਖ-ਵੱਖ ਸਿੱਖਾਂ ਦੇ ਨਾਵਾਂ ਨਾਲ ਜੋੜੇ ਗਏ ਜਾਂ ਉਹਨਾਂ ਵਲੋਂ ਲਿਖੇ ਗਏ ਤੇ ਜਿਹਨਾਂ ਵਿਚ ਸਾਰ ਤੱਤ ਗੁਰਬਾਣੀ ਅਨੁਸਾਰ ਹੈ, ਸਾਡਾ ਵਿਰਸਾ ਹਨ ਪਰ ਕੁਝ ਰਹਿਤਨਾਮੇ ਸੰਪ੍ਰਦਾਈ ਹਨ ਜਿਵੇਂ ਨਾਮਧਾਰੀਆਂ, ਨਿਰੰਕਾਰੀਆਂ ਜਾਂ ਸਹਿਜਧਾਰੀਆਂ ਦੇ, ਜਿਹਨਾਂ ਵਿਚ ਮੂਲ ਰਹਿਤਾਂ ਦੇ ਨਾਲ-ਨਾਲ ਸੰਪ੍ਰਦਾਈ ਵਿਚਾਰ ਰਲਾ ਦਿੱਤੇ ਗਏ ਹਨ, ਉਹਨਾਂ ਨੂੰ ਰੱਦ ਕਰਨ ਦੀ ਲੋੜ ਹੈ । ਜਿਹੜੇ ਪ੍ਰੰਪਰਾਈ ਰਹਿਤਨਾਮਿਆਂ ਵਿਚ ਕਿਸੇ ਜਾਤ, ਕੁਲ ਦੀ ਵਿਸ਼ੇਸ਼ ਰੂਪ ਵਿਚ ਵਡਿਆਈ ਕੀਤੀ ਗਈ ਹੋਵੇ ਜਾਂ ਉਹ ਗੁਰੂ-ਆਸ਼ੇ ਦੇ ਪ੍ਰਤਿਕੂਲ ਹੋਣ, ਉਹਨਾਂ ਦਾ ਮੁਲਾਂਕਣ ਕਰਨਾ ਵੀ ਜ਼ਰੂਰੀ ਹੈ । ਝੂਠੇ ਤੇ ਮਿਲਾਵਟ ਵਾਲੇ ਰਹਿਤਨਾਮੇ ਥੋੜੇ ਸਮੇਂ ਲਈ ਪ੍ਰਚਲਤ ਰਹਿੰਦੇ ਹਨ ਤੇ ਮਗਰੋਂ ਆਪਣੀ ਮੌਤ ਆਪ ਮਰ ਜਾਂਦੇ ਹਨ । ਸਰਵਕਾਲੀਨ ਉਹ ਰਹੇਗਾ ਜੋ ਗੁਰੂ ਦੇ ਹੁਕਮ ਅਨੁਸਾਰ ਹੈ :

ਰਹਤ ਰਹਤ ਰਹਿ ਜਾਹਿ ਬਿਕਾਰਾ ॥ ਗੁਰ ਪੂਰੇ ਕੈ ਸਬਦਿ ਅਧਾਰਾ ॥[35]

**ਰਹਿਤਨਾਮਿਆਂ ਦਾ ਮੁਲਾਂਕਣ** : ਕੁਝ ਪ੍ਰਮੁੱਖ ਨਾਮ ਜੋ ਰਹਿਤਨਾਮਿਆਂ ਨਾਲ ਜੁੜੇ ਹਨ, ਉਹਨਾਂ ਵਿਚ ਭਾਈ ਨੰਦ ਲਾਲ, ਭਾਈ ਪ੍ਰਹਿਲਾਦ ਸਿੰਘ, ਭਾਈ ਚਉਪਾ ਸਿੰਘ ਛਿੱਬਰ, ਭਾਈ ਦੇਸਾ ਸਿੰਘ ਤੇ ਭਾਈ ਸਾਹਿਬ ਸਿੰਘ, ਸਿੱਖ ਜਗਤ ਦਾ ਧਿਆਨ ਖਿੱਚਦੇ ਹਨ । ਇਸ ਤੋਂ ਬਿਨਾਂ 'ਪ੍ਰੇਮ ਸੁਮਾਰਗ' ਤੇ 'ਰਹਿਤਨਾਮਾ ਸਹਿਜਧਾਰੀਆਂ' ਦਾ, ਵੀ ਧਿਆਨ ਖਿੱਚਦੇ ਹਨ । ਅਸੀਂ ਇਹਨਾਂ ਸਭ ਦਾ ਕ੍ਰਮ ਅਨੁਸਾਰ ਚਰਚਾ ਕਰਦੇ ਹੋਏ ਮੁਲਾਂਕਣ ਕਰਾਂਗੇ ।

**(ੳ) ਰਹਿਤਨਾਮਾ ਭਾਈ ਨੰਦ ਲਾਲ** : ਭਾਈ ਨੰਦ ਲਾਲ ਗੁਰੂ ਕਲਗੀਧਰ ਦੇ ਦਰਬਾਰ ਦਾ ਭੂਖਣ ਸਨ ਤੇ ਗੁਰਮੁਖਾਂ ਦੀ ਸ਼੍ਰੇਣੀ ਵਿਚ ਗਿਣੇ ਜਾਂਦੇ ਸਨ । ਉਹ ਵਿਦਵਾਨ ਸਨ । ਇਹ ਔਰੰਗਜ਼ੇਬ ਦੇ ਲੜਕੇ ਮੁਅੱਜ਼ਮ ਦੇ ਮੀਰ-ਮੁਨਸ਼ੀ ਰਹੇ । ਸਹਿਜ਼ਾਦੇ ਦੇ ਮੂੰਹੋਂ ਔਰੰਗਜ਼ੇਬ ਨੇ ਜਦ ਨੰਦ ਲਾਲ ਦੀ ਸਿਫਤ ਸੁਣੀ ਤਾਂ ਉਸਨੇ ਇਸਨੂੰ ਇਸਲਾਮ ਧਰਮ ਵਿਚ ਲਿਆਉਣ ਦੀ ਠਾਣ ਲਈ । ਸਹਿਜ਼ਾਦੇ ਨੇ ਨੰਦ ਲਾਲ ਨੂੰ ਭੇਤ ਦੇ ਦਿੱਤਾ ਤੇ ਭਾਈ ਨੰਦ ਲਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਨ ਆ ਕੇ ਆਨੰਦਪੁਰ ਰਹਿਣ ਲਗੇ । ਉਹ ਸਿੱਖੀ ਜੀਵਨ ਦੇ ਭਰਪੂਰ ਸ਼ਰਧਾਲੂ ਤੇ ਗਿਆਤਾ ਸਨ । ਉਹਨਾਂ ਦੇ ਰਚੇ "ਰਹਿਤਨਾਮਾ ਭਾਈ ਨੰਦ ਲਾਲ", "ਤਨਖਾਹ ਨਾਮਾ ਭਾਈ ਨੰਦ ਲਾਲ" ਆਦਿਕ ਸਿੱਖ ਰਹਿਤ ਮਰਯਾਦਾ ਉਪਰ ਪੂਰਾ ਪ੍ਰਕਾਸ਼ ਪਾਉਂਦੇ ਹਨ । ਗੁਰੂ ਸਾਹਿਬ ਦੇ ਸਮਕਾਲੀ ਤੇ ਦਰਬਾਰੀ ਹੋਣ ਕਾਰਨ ਉਹਨਾਂ ਦੀਆਂ ਰਚਨਾਵਾਂ ਦਾ ਇਤਿਹਾਸਕ ਮੁੱਲ ਹੈ ਤੇ ਗੁਰੂ ਆਸ਼ੇ ਅਨੁਸਾਰ ਹੋਣ ਕਾਰਨ ਸਾਰੇ ਰਹਿਤਨਾਮਿਆਂ ਨਾਲੋਂ ਵਧੇਰੇ ਪ੍ਰਸਿੱਧ ਤੇ ਮੰਨਣਯੋਗ ਵੀ ਹਨ ।

---

35. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰ: ੨੫੯

ਰਹਿਤਨਾਮਾ ਭਾਈ ਨੰਦ ਲਾਲ : ਇਸ ਵਿਚ 'ਰਹਤ' ਤੇ 'ਰਹਿਤ' ਭਾਵ ਅੰਦਰਲੀ ਤੇ ਬਾਹਰਲੀ ਰਹਿਤ ਦਾ ਪੂਰਾ ਵੇਰਵਾ ਹੈ। ਇਹ ਰਹਿਤਨਾਮਾ ਸੰਮਤ 1752 ਮੱਘਰ ਮਹੀਨੇ ਦੀ ਨੌਮੀ ਨੂੰ ਰਚਿਆ ਗਿਆ।[36] ਇਸਦਾ ਭਾਵ ਇਹ ਹੋਇਆ ਕਿ 'ਖਾਲਸਾ ਸਿਰਜਣਾ' ਤੋਂ ਇਹ ਰਚਨਾ ਪਹਿਲਾਂ ਲਿਖੀ ਗਈ। ਇਸ ਵਿਚ ਇਕ ਸਿੱਖ ਦੀ ਨਿਤ-ਕ੍ਰਿਆ ਦਾ ਵੇਰਵਾ ਮਿਲਦਾ ਹੈ :

ਗੁਰਸਿਖ ਰਹਿਤ ਸੁਨਹੁ ਮੇਰੇ ਮੀਤ। ਉਠਿ ਪ੍ਰਭਾਤ ਕਰੇ ਹਿੰਤ ਚੀਤ।
ਵਾਹਿਗੁਰੂ ਪੁਨ ਮੰਤ੍ਰ ਸੁ ਜਾਪ। ਕਰ ਇਸਨਾਨ ਪੜ੍ਹੇ ਜਪੁ ਜਾਪੁ।੧।
ਦਰਸਨ ਕਰੇ ਮੇਰਾ ਪੁਨ ਆਇ। ਅਦਬ ਸਿਉਂ ਬੈਠ ਰਹਹਿ ਚਿਤ ਲਾਇ।
ਤੀਨ ਪਹਿਰ ਜਬ ਬੀਤੇ ਜਾਨ। ਕਥਾ ਸੁਨੈ ਗੁਰ ਹਿਤ ਚਿਤ ਜਾਨ।੨।
ਸੰਧਿਆ ਸਮੇਂ ਸੁਨੇ ਰਹਿਰਾਸ। ਕੀਰਤਨ ਕਥਾ ਸੁਨੈ ਹਰਿ ਜਾਸ।
ਇਨ ਪੈ ਨੇਮ ਜੁ ਏਕ ਕਰਾਇ। ਸੋ ਸਿਖ ਅਮਰਪੁਰੀ ਮਹਿ ਜਾਇ।੩।

———

ਗਿਆਨ ਸ਼ਬਦ ਗੁਰੁ ਸੁਣੇ ਸੁਣਾਏ। ਜਪੁਜੀ ਜਾਪੁ ਪੜ੍ਹੇ ਚਿਤ ਲਾਇ।
ਗੁਰਦਵਾਰਨ ਕਾ ਦਰਸ਼ਨ ਕਰਹਿ। ਪਰਦਾਰਾ ਕਹ ਤਿਆਗ ਜੋ ਕਰਹਿ।੧੩।
ਗੁਰਸਿਖ ਸੇਵ ਕਰੇ ਚਿਤ ਲਾਇ। ਆਪਾ ਮਨ ਕਾ ਸਗਲ ਮਿਟਾਇ।
ਇਨ ਕਰਮਨ ਮਹਿ ਜੋ ਪਰਧਾਨ। ਸੋ ਸਿਖ ਮੇਰਾ ਰੂਪ ਪਹਿਚਾਨ।੧੪।

ਜੇਕਰ ਭਾਈ ਨੰਦ ਲਾਲ ਦੇ ਲਿਖੇ 'ਰਹਿਤਨਾਮਾ' ਵਿਚ 'ਰਹਿਤ ਮਰਯਾਦਾ' ਵੇਰਵੇ ਨੂੰ 'ਤਨਖਾਹਨਾਮਾ' ਤੇ ਹੋਰ ਦੂਸਰੇ ਗ੍ਰੰਥਾਂ ਨਾਲ ਜੋੜ ਕੇ ਪੜ੍ਹੀਏ ਤਾਂ ਸਿੱਖੀ ਕਿਰਦਾਰ ਤੇ ਸਰੂਪ ਦੀ ਮੁਕੰਮਲ ਤਸਵੀਰ ਉੱਘੜਦੀ ਹੈ। 'ਰਹਿਤਨਾਮਾ' ਸਿੱਖਾਂ ਨੂੰ ਹਦਾਇਤ ਕਰਦਾ ਹੈ ਕਿ ਉਹ ਕੀ ਕਰਨ, ਤੇ 'ਤਨਖਾਹਨਾਮਾ' ਵਿਚ ਹੁਕਮ ਹੈ ਕਿ ਉਹ ਕੀ ਨਾ ਕਰਨ। ਤਨਖਾਹ ਧਰਮ ਦੰਡ ਦਾ ਨਾਉਂ ਹੈ। ਭਾਈ ਕਾਨ੍ਹ ਸਿੰਘ ਦਾ ਮੱਤ ਹੈ ਕਿ ਜਿਸ ਰਹਿਤਨਾਮੇ ਵਿਚ ਐਸੇ ਕਰਮਾਂ ਦਾ ਵਰਣਨ ਹੈ, ਜਿਨ੍ਹਾਂ ਦੇ ਕਾਰਨ ਸਿੱਖ ਤਨਖਾਹੀਆ (ਅਪਰਾਧੀ) ਹੋ ਜਾਂਦਾ ਹੈ, ਉਸਨੂੰ ਤਨਖਾਹਨਾਮਾ ਕਿਹਾ ਜਾਂਦਾ ਹੈ।[37]

ਤਨਖਾਹਨਾਮਾ ਭਾਈ ਨੰਦ ਲਾਲ : ਤਨਖਾਹਨਾਮਾ ਦੇ ਨਾਲ ਭਾਵੇਂ ਭਾਈ ਨੰਦ ਲਾਲ ਜੀ ਦਾ ਨਾਮ ਜੁੜਿਆ ਹੋਇਆ ਹੈ, ਪ੍ਰੰਤੂ ਭਾਈ ਕਾਨ੍ਹ ਸਿੰਘ ਦਾ ਮੱਤ ਹੈ ਕਿ ਇਹ ਪ੍ਰਸ਼ਨ ਉੱਤਰ ਪ੍ਰੇਮੀ ਸਿੱਖਾਂ ਨੇ ਲਿਖੇ ਹਨ। ਭਾਈ ਜੀ ਵਲੋਂ ਪ੍ਰਸ਼ਨ ਕਰਕੇ, ਦਸਮੇਸ਼ ਜੀ ਵਲੋਂ ਉੱਤਰ ਰੂਪ ਵਿਚ ਲਿਖ ਦਿੱਤੇ ਗਏ ਹਨ।[38] ਇਸ ਤਨਖਾਹ ਨਾਮੇ ਵਿਚ ਨਾਮ ਦਾਨ ਇਸ਼ਨਾਨ ਨੂੰ ਛੱਡਕੇ, ਪਾਖੰਡੀਆਂ ਦੇ ਦੱਸੇ ਹੋਏ ਜਾਪ, ਤੁਲਾਦਾਨ, ਗ੍ਰਹਿਦਾਨ ਅਤੇ ਖਾਸ ਸਮਿਆਂ ਲਈ ਥਾਪੇ ਹੋਏ ਤੀਰਥ ਇਸ਼ਨਾਨ ਆਦਿਕ ਭਰਮ ਰੂਪ ਕਰਮਾਂ ਨਾਲ ਪਿਆਰ ਕਰਨ ਦੀ ਨਿਖੇਧੀ ਕੀਤੀ ਗਈ ਹੈ। ਗੁਰੂ ਜੀ ਨੂੰ ਉਪਦੇਸ਼ ਦਿੰਦਿਆਂ ਇੰਝ ਲਿਖਿਆ ਗਿਆ ਹੈ :

ਨੰਦ ਲਾਲ ਤੁਮ ਬਚ ਸੁਨੋ ਸਿੱਖ ਕਰਮ ਹੈ ਏਹ
ਨਾਮ ਦਾਨ ਇਸਨਾਨ ਬਿਨ ਕਰੈ ਨ ਅਨਸਿਉ ਨੇਹ।੨।
ਪ੍ਰਾਤਹ ਕਾਲ ਸਤਿਸੰਗ ਨ ਜਾਵਹਿ। ਤਨਖਾਹਦਾਰ ਵਹ ਵਡਾ ਕਹਾਵਹਿ।
ਸਤਿਸੰਗ ਜਾਇ ਕਰ ਚਿਤ ਡੁਲਾਵਹਿ। ਈਹਾਂ ਊਹਾਂ ਠਉਰ ਨ ਪਾਵਹਿ।੩।
ਹਰਿਜਸ ਸੁਨਤੇ ਬਾਤ ਚਲਾਵਹਿ। ਕਹਿ ਗੋਬਿੰਦ ਸਿੰਘ ਜਮ ਪੁਰਿ ਜਾਵਹਿ।
ਨਿਰਧਨ ਦੇਖਿ ਨ ਪਾਸ ਬਹਾਵਹਿ। ਸੋ ਤਨਖਾਹੀ ਮੂਲ ਕਹਾਵਹਿ।੪।

---

36. ਪਿਆਰਾ ਸਿੰਘ ਪਦਮ, ਰਹਿਤਨਾਮੇ, ਪੰ: 55 (ਸੰਮਤ ਸਤ੍ਰਹ ਸਹਸ ਸੁ ਬਾਵਨ) (ਮੱਘਰ ਨੌਮੀ ਸੁਖ ਦਾਵਨ)
37. ਭਾਈ ਕਾਨ੍ਹ ਸਿੰਘ, ਗੁਰਮਤਿ ਸੁਧਾਕਰ, ਪੰ: 254
38. ਉਹੀ, ਪੰ: 254, ਫੁੱਟ ਨੋਟ।

ਪ੍ਰਸ਼ਾਦ ਵੰਡਣ ਸਮੇਂ ਵਿਤਕਰਾ ਕਰਨ ਵਾਲੇ ਨੂੰ ਵੀ ਤਨਖਾਹੀਆ ਕਿਹਾ ਗਿਆ ਹੈ :

ਜੋ ਪ੍ਰਸ਼ਾਦ ਕੋ ਬਾਂਟ ਹੈ, ਮਨ ਮਹਿ ਧਾਰੇ ਲੋਭ ।
ਕਿਸੈ ਥੋੜਾ ਕਿਸੇ ਅਗਲਾ, ਸਦਾ ਰਹਹਿ ਤ੍ਰਿਸ ਸੋਗ ।੬ ।

ਸੁਚੱਜੇ ਸਿੱਖ ਆਚਾਰ-ਵਿਹਾਰ ਬਾਰੇ ਅਨੇਕਾਂ ਉਪਦੇਸ਼ ਇਸ ਤਨਖਾਹਨਾਮੇ ਵਿਚ ਦਿੱਤੇ ਗਏ ਹਨ :

ਧੀ ਭੈਣ ਦਾ ਪੈਸਾ ਖਾਇ । ਗੋਬਿੰਦ ਸਿੰਘ ਧੱਕੇ ਜਮ ਲਾਇ ।੧੧ ।
ਸਿਖ ਹੋਇ ਬਿਨ ਲੋਹ ਜੋ ਫਿਰਹਿ । ਆਵਤ ਜਾਵਤ ਜਨਮੈ ਮਰੈ ।
ਮਾਲ ਅਤਿਥਿ ਕਾ ਬਲ ਕਰ ਛਲਹਿ । ਜਪ ਤਪ ਤਾਂ ਕੋ ਸਭ ਨਿਹਫਲਹਿ ।੧੨ ।
ਕੰਘਾ ਦੋਨਉਂ ਵਕਤ ਕਰ, ਪਾਗ ਚੁਨਹਿ ਕਰ ਬਾਧਈ ।
ਦਾਤਨ ਨੀਤ ਕਰੇਇ, ਨ ਦੁਖ ਪਾਵਹਿ ਲਾਲ ਜੀ ।੧੩ ।
ਦਸਵੰਧ ਗੁਰੂ ਨਹੀਂ ਦੇਵਹੀ, ਝੂਠ ਬੋਲਿ ਜੋ ਖਾਇ ।
ਕਹਿ ਗੋਬਿੰਦ ਸਿੰਘ ਲਾਲ ਜੀ, ਤਿਸ ਕਾ ਕਛੁ ਨ ਬਿਸਾਹੁ ।੧੪ ।[39]

ਇਸੇ ਤਰ੍ਹਾਂ ਭਾਈ ਸਾਹਿਬ ਨੇ ਝੂਠ ਬੋਲਣ ਵਾਲੇ, ਦਸਵੰਧ ਨ ਦੇਣ ਵਾਲੇ, ਦੋ ਵਕਤ ਦਸਤਾਰ ਨ ਬੰਨ੍ਹਣ ਵਾਲੇ, ਜਪੁ ਪੜ੍ਹੇ ਬਿਨ ਪ੍ਰਸ਼ਾਦ ਖਾਣ ਵਾਲੇ, ਚੁਗਲ ਜੂਏਬਾਜ਼, ਨਿੰਦਕ ਤੇ ਪਰ ਇਸਤਰੀ ਗਮਨ ਕਰਨ ਵਾਲੇ ਤੇ ਤੁਰਕਾਂ ਹੱਥੋਂ ਲੈ ਕੇ ਖਾਣ ਵਾਲੇ ਨੂੰ ਤਨਖਾਹੀਆ ਕਿਹਾ ਹੈ :

ਚੁਗਲੀ ਕਰਿ ਜੋ ਕਾਜ ਬਿਗਾਰਹਿ । ਧ੍ਰਿਗ ਤਿਸ ਜਨਮ ਸੁ ਧਰਮ ਬਿਸਾਰਹਿ ।
ਕਰੈ ਬਚਨ ਜੋ ਪਾਲਹਿ ਨਾਹੀ । ਗੋਬਿੰਦ ਸਿੰਘ ਤਿਸ ਠਉਰ ਕਤ ਨਾਹੀ ।੧੬ ।
ਲੈ ਤੁਰਕਨ ਤੇ ਮਾਸ ਜੁ ਖਾਵਹਿ । ਬਿਨ ਗੁਰਸ਼ਬਦ ਬਚਨ ਜੋ ਗਾਵਹਿ ।
ਤ੍ਰਿਯਾ ਰਾਗ ਸੁਨਹਿ ਚਿਤ ਲਾਇ । ਸੁਨਹੁ ਲਾਲ ! ਸੋ ਜਮਪੁਰ ਜਾਇ ।੧੭ ।
ਅਰਦਾਸ ਬਿਨਾਂ ਜੋ ਕਾਜ ਸਿਧਾਵੈ । ਭੇਟ ਕੀਏ ਬਿਨੁ ਕਛੁ ਮੁਖ ਪਾਵੈ ।
ਤਿਆਗੀ ਵਸਤੂ ਗ੍ਰਹਿਣ ਜੋ ਕਰੈ । ਬਿਨ ਤ੍ਰਿਜ ਆਪਨੀ ਸੇਜ ਜੋ ਧਰੈ ।੧੯ ।
ਨਿਦਾ ਜੂਆ ਹਿਰੈ ਜੁ ਮਾਲ । ਮਹਾਂ ਦੁਖਾਵਹਿ ਤਿਸਕੋ ਕਾਲ ।
ਗੁਰ ਕੀ ਨਿੰਦਾ ਸੁਨਹਿ ਨ ਕਾਨ । ਭੇਟਨ ਕਰੈ ਸੰਗਿ ਕ੍ਰਿਪਾਨ ।੨੦ ।
ਪਰ ਇਸਤ੍ਰੀ ਸਿਉ ਨੇਹੁ ਲਗਾਵਹਿ । ਗੋਬਿੰਦ ਸਿੰਘ ਵਹੁ ਸਿਖ ਨ ਭਾਵਹਿ ।੨੨ ।[40]

## ਸਾਖੀ ਰਹਿਤ ਦੀ

ਭਾਈ ਨੰਦ ਲਾਲ ਜੀ ਦੇ ਨਾਮ ਨਾਲ ਜੋੜੀ ਜਾਂਦੀ ਤੀਸਰੀ ਰਚਨਾ "ਸਾਖੀ ਰਹਿਤ ਦੀ" ਹੈ । ਇਸ ਵਿਚ ਆਚਾਰੀ-ਵਿਹਾਰੀ ਸਿੱਖ ਲਈ ਚੰਗੇ ਉਪਦੇਸ਼ ਤਾਂ ਹਨ ਪ੍ਰੰਤੂ ਇਸ ਵਿਚ ਬ੍ਰਾਹਮਣਾਂ ਦੀ ਵਿਸ਼ੇਸਤਾ ਤੇ ਜ਼ੋਰ ਦਿੱਤਾ ਗਿਆ ਹੈ, ਜੋ ਗੁਰੂ ਆਸ਼ੇ ਅਨੁਕੂਲ ਨਹੀਂ । ਅਜਿਹੇ ਸੰਕੇਤ ਇਸ ਦੇ ਕ੍ਰਿਤਿਤਵ ਲਈ ਸ਼ੰਕੇ ਪੈਦਾ ਕਰਨ ਲਈ ਕਾਫੀ ਹਨ । ਸਿੱਖੀ ਕਿਰਦਾਰ ਦਾ ਮਾਰਗ ਦਰਸ਼ਨ ਕਰਨ ਵਾਲੇ ਸੰਕੇਤ ਇਸ ਪ੍ਰਕਾਰ ਹਨ :

"ਤਬ ਗੁਰੂ ਗੋਬਿੰਦ ਸਿੰਘ ਕਹਿਆ : ਜੋ ਮੇਰਾ ਸਿੱਖ ਹੋਵੈਗਾ ਸੋ ਖਾਲਸੇ ਥੀਂ ਬਗੈਰੁ ਹੋਰਥੈ ਪ੍ਰਤੀਤ ਨ ਕਰਸੀ । ਅਤੈ ਜਿਥੇ ਸਬਦੁ ਹੋਵੈ ਤਿਥੈ ਪੂਜਾ ਕਰਨੀ ਹੋਰ ਮੜ੍ਹੀ ਮਸਾਣੀ ਨਹੀਂ ਜਾਵਣਾ । ਪੰਡਤ ਪਾਂਧੇ ਮੀਂਏ ਮਹਿਤੇ ਦੀ ਮਤ ਨਹੀਂ ਲੈਣੀ ਅਤੇ ਜੋ ਮੇਰਾ ਹੋਸੀ ਗੁਰ ਸਬਦਿ ਥੀਂ ਸਿਵਾਇ ਕਰਮ ਕਿਰਿਆ, ਭਦਣੁ ਉਸਤਰਾ ਨਹੀਂ ਲਾਵਣਾ । ਗਾਇਤ੍ਰੀ, ਤਰਪਣ ਪੂਜਾ, ਅਰਚਾ, ਧੋਤੀ ਬੰਨ੍ਹ ਕੇ, ਸਿਰੀ ਨੰਗਾ ਖਾਵਣਾ ਨਹੀਂ । ਜੋ ਮੇਰਾ ਸਿਖੁ ਹੋਸੀ, ਸੋ ਉਸਤਰਾ ਨ ਲਾਵਸੀ ਅਤੇ ਮੇਰੇ ਸਿਖ ਨੇ ਜਿਹਾ ਉਸਤਰਾ ਲਾਇਆ ਅਤੇ ਦਾੜ੍ਹੀ ਮੁੰਨੀ ਤੇਹਾ ਧੀਅ ਨਾਲਿ ਸੰਗੁ ਕੀਤਾ ਜੋ ਸਿਖੁ ਮੇਰਾ ਹੋਵੈ ਤਿਸ ਨੂੰ ਤਮਾਕੂ ਪੀਵਣਾ ਅਤੇ ਨਸਵਾਰ ਚੜ੍ਹਾਵਣੀ ਅਜੇਹੀ ਹੈ, ਜੈਸੇ ਗਊ ਮਾਸ ਖਾਇਆ ਤੇ ਤਮਾਕੂ ਇਕੋ ਜਿਹਾ ਹੈ ।"[41]

39. ਪਿਆਰਾ ਸਿੰਘ ਪਦਮ, ਰਹਿਤਨਾਮੇ, ਪੰ: 56-57
40. ਉਹੀ, ਪੰ: 57-58
41. ਉਹੀ, ਪੰਨਾ : 60

ਪ੍ਰੰਤੂ "ਸਾਖੀ ਰਹਿਤ ਦੀ" ਵਿਚ ਕੁਝ ਅਜਿਹੀਆਂ ਗੱਲਾਂ ਵੀ ਲਿਖੀਆਂ ਗਈਆਂ ਹਨ ਜੋ ਸਿੱਖ ਸਿਧਾਂਤਾਂ ਤੇ ਰਹਿਤ ਮਰਜਾਦਾ ਤੇ ਖਰੀਆਂ ਨਹੀਂ ਉੱਤਰਦੀਆਂ । ਸਿੱਖ ਧਰਮ ਵਿਚ ਜੰਞੂ ਪਾਉਣ ਦੀ, ਸਰਾਧ ਕਰਨ ਦੀ ਨਿਖੇਧੀ ਹੈ ਤੇ ਇਸ ਸਮੇਂ ਦਾਨ ਦੇਣ ਦੀ ਮਨਾਹੀ ਹੈ, ਦਾਨ-ਪਾਤਰ ਭਾਵੇਂ ਬ੍ਰਾਹਮਣ ਹੋਵੇ ਜਾਂ ਕੋਈ ਹੋਰ । "ਸਾਖੀ ਰਹਿਤ ਕੀ" ਵਿਚ ਕੁਝ ਨਿਰਾਰਥਕ ਗੱਲਾਂ ਭੀ ਹਨ :

---"ਅਤੇ ਜੋ ਬ੍ਰਾਹਮਣ ਤਮਾਕੂ ਪੀਵੈ ਅਤੇ ਮਾਸ ਖਾਵੈ ਤਿਸ ਪਾਸੋਂ ਜੰਞੂ ਪਾਵਣਾ ਮਹਾਂ-ਹਤਿਆ ਹੈ । ਕਿਉਂ ਤਮਾਕੂ ਅਤੇ ਗੁਓ ਮਾਸ ਖਾਵੈ, ਤੈਸਾ ਬਰਾਬਰ ਹੈ, ਗੁਰੂ ਕਾ ਆਖਣਾ ਹੈ---

---ਅਤੈ ਜੇ ਸਰਾਧ ਆਵਨ ਤਾਂ ਛੱਤੀ ਪ੍ਰਕਾਰ ਦਾ ਪ੍ਰਸਾਦੁ ਕਰੈ । ਕਰਕੈ ਤਿਆਰ ਪ੍ਰਸਾਦ ਅਤੇ ਖਾਲਸੇ ਨੂੰ ਸੱਦਕੇ ਅਨੰਦ ਪੜ੍ਹੇ, ਪੜ੍ਹਕੇ ਅਨੰਦ ਅਰਦਾਸ ਕਰੇ । ਸਿਖਾਂ ਨੂੰ ਪ੍ਰਸ਼ਾਦ ਖਵਾਣੈ । ਇਸਦਾ ਦਿਤਾ ਥਾਇੰ ਪੜੇ ਅਤੇ ਪਿਤਰਾਂ ਨੂੰ ਬੀ ਪਹੁੰਚੇ ।"[42]

ਸੰਭਵ ਹੈ ਕਿ ਇਸ ਦੀ ਰਚਨਾ ਕਿਸੇ ਬ੍ਰਾਹਮਣ ਨੇ ਕੀਤੀ ਹੋਵੇ ਜੋ ਨਵਾਂ-ਨਵਾਂ ਸਿਖ ਪੰਥ ਵਿਚ ਆਇਆ ਹੋਵੈ । ਸਿਖ ਧਰਮ ਵਿਚ ਉਹਦੀ ਸ਼ਰਧਾ ਤਾਂ ਪੂਰੀ ਹੈ, ਪ੍ਰੰਤੂ ਉਹ ਬ੍ਰਾਹਮਣੀ ਸੰਸਕਾਰਾਂ ਤੋਂ ਪਿੱਛਾ ਛੁਡਾ ਨਹੀਂ ਸਕਿਆ । ਡਾਕਟਰ ਤ੍ਰਿਲੋਚਨ ਸਿੰਘ ਦਾ ਇਹ ਵਿਚਾਰ ਠੀਕ ਜਾਪਦਾ ਹੈ ਕਿ "ਸਾਖੀ ਰਹਿਤ ਦੀ" ਭਾਈ ਨੰਦ ਲਾਲ ਦੀ ਰਚਨਾ ਨਹੀਂ ਹੋ ਸਕਦੀ ਕਿਉਂਕਿ ਇਸਦੀ ਭਾਸ਼ਾ ਤੇ ਸ਼ੈਲੀ ਵੀ ਵੱਖਰੀ ਹੈ ਤੇ ਭਾਈ ਨੰਦ ਲਾਲ ਦੀ ਸਾਰੀ ਰਚਨਾ ਪਦ ਵਿਚ ਹੈ ।[43]

**ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ** : ਭਾਈ ਪ੍ਰਹਿਲਾਦ ਸਿੰਘ ਫਾਰਸੀਦਾਨ ਬ੍ਰਾਹਮਣ ਸੀ । ਇਹ ਗੁਰੂ ਗੋਬਿੰਦ ਸਿੰਘ ਜੀ ਦਾ ਦਰਬਾਰੀ ਲੇਖਕ ਸੀ । ਇਸਨੇ ਗੁਰੂ ਜੀ ਦੀ ਆਗਿਆ ਨਾਲ ਦਾਰਾਸ਼ਕੋਹ ਵਲੋਂ ਕਰਾਏ ਗਏ ਉਪਨਿਸ਼ਦਾਂ ਦੇ ਫਾਰਸੀ ਅਨੁਵਾਦ ਦਾ ਭਾਖਾ ਰੂਪਾਂਤਰ ਕੀਤਾ ਸੀ । ਭਾਵੇਂ ਇਸਦੇ ਨਾਲ ਜੁੜੇ ਹੋਏ ਰਹਿਤਨਾਮੇ ਦੇ ਆਰੰਭ ਵਿਚ ਲਿਖਿਆ ਹੋਇਆ ਹੈ : 'ਹੁਕਮ ਹੋਆ ਸਿਰੀ ਮੁਖ ਵਾਕ ਪਾ: ੧੦ ਲਾਲ ਦਰਿਆਈ ਕੇ ਪ੍ਰਥਾਇ ।' ਪ੍ਰੰਤੂ ਪ੍ਰਤੀਤ ਹੁੰਦਾ ਹੈ ਕਿ ਇਹ ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ ਦਾ ਲਿਖਿਆ ਹੋਇਆ ਸਿੱਧ ਨਹੀਂ ਹੁੰਦਾ । ਇਸ ਦੇ ਲੇਖਕ ਨੇ ਲਿਖਿਆ ਹੈ ਕਿ ਜਦੋਂ ਗੁਰੂ ਸਾਹਿਬ ਅਬਚਲ ਨਗਰ ਬੈਠੇ ਸਨ, ਉਹਨਾਂ ਨੇ ਇਹ ਰਹਿਤ ਉੱਥੇ ਦਸੀ । ਗੁਰੂ ਸਾਹਿਬ ਨੰਦੇੜ 1765 ਸੰਮਤ (1708 ਈ:) ਨੂੰ ਪਹੁੰਚੇ ਤੇ ਉੱਥੇ ਹੀ ਜੋਤੀ ਜੋਤ ਸਮਾਏ, ਪ੍ਰੰਤੂ ਨੰਦੇੜ ਸਾਹਿਬ ਦਾ ਨਾਮ ਅਬਚਲ ਨਗਰ ਬਹੁਤ ਪਿੱਛੋਂ ਜਾ ਕੇ ਪ੍ਰਚਲਤ ਹੋਇਆ । ਫਿਰ ਰਹਿਤਨਾਮੇ ਦੇ ਅੰਤ ਵਿਚ ਰਚਨਾ ਕਾਲ 1752 ਬਿ: (1695 ਈ:) ਲਿਖ ਦਿੱਤਾ ਹੈ ਜਦੋਂ ਕਿ ਇਸ ਸਮੇਂ ਗੁਰੂ ਜੀ ਆਨੰਦਪੁਰ ਹੀ ਸਨ । ਇਹਨਾਂ ਦੋਸ਼ਾਂ ਕਾਰਨ ਇਸ ਦਾ ਕ੍ਰਿਤਤਵ ਸ਼ੱਕ ਦੇ ਘੇਰੇ 'ਚ ਆ ਜਾਂਦਾ ਹੈ । ਇਸਦੇ ਸ਼ੁਰੂ ਦੇ ਸ਼ਬਦ ਹਨ :

ਅਬਚਲ ਨਗਰ ਬੈਠੇ ਗੁਰੂ ਮਨ ਮਹਿ ਕੀਆ ਬੀਚਾਰ
ਬੋਲਿਆ ਪੂਰਾ ਸਤਿਗੁਰੂ, ਕਰਿ ਨਮਸਕਾਰ ਕਰਤਾਰ ।੧।
ਹੁਕਮੁ ਹੋਯਾ ਪ੍ਰਹਿਲਾਦ ਸਿੰਘ ਬਿਪ੍ਰ ਜਾਤਿ ਹੰਸਰਾਇ ।
ਨਿਕਟ ਬੁਲਾਯਾ ਗੁਰੂ ਜੀ, ਲੀਨਉ ਕੰਠ ਲਗਾਇ ।੨।
ਪੰਥ ਚਲਯੋ ਹੈ ਜਗਤ ਮੈਂ ਗੁਰ ਨਾਨਕ ਪ੍ਰਸਾਦਿ ।
ਰਹਤ ਬਤਾਈਏ ਖਾਲਸੇ, ਸੁਣ ਭਾਈ ਪ੍ਰਹਿਲਾਦ ।੩।[44]

ਇਸ ਰਹਿਤਨਾਮੇ ਦਾ ਲੇਖਕ ਭਾਈ ਪ੍ਰਹਿਲਾਦ ਸਿੰਘ ਹੈ ਜਾਂ ਹੋਰ, ਪਰ ਇਕ ਗੱਲ ਬੜੀ ਸਪੱਸ਼ਟ ਕਿ ਇਸ 'ਰਹਿਤਨਾਮੇ' ਵਿਚ ਸਿੱਖੀ ਰਹਿਤਲ ਨੂੰ ਬਹੁਤ ਵਧੀਆ ਢੰਗ ਨਾਲ ਕੋਈ 38 ਦੋਹਰਿਆਂ 'ਚ ਪੇਸ਼ ਕਰ ਦਿੱਤਾ ਗਿਆ ਹੈ । ਇਸ ਵਿਚ ਸਿੱਖਾਂ ਨੂੰ ਟੋਪੀ ਤੇ ਜਨੇਊ ਪਾਉਣ, ਬੁੱਤ ਪੂਜਾ ਕਰਨੀ, ਕੁੜੀ ਮਾਰਨ,

42. ਉਹੀ, ਪੰ: 61-62
43. Dr. Trilochan Singh, Ernest Trumpp and W.H. Mcleod as scholars of Sikh History Religion and Culture pp. 282-83.
44. ਪਿਆਰਾ ਸਿੰਘ ਪਦਮ, ਰਹਿਤਨਾਮੇ, ਪੰ: 65

ਮਸੰਦਾਂ, ਮੀਣਿਆਂ ਨਾਲ ਤੇ ਮੋਨਿਆਂ ਨਾਲ ਮੇਲ ਕਰਨ ਦੀ ਮਨਾਹੀ ਹੈ। ਕੁਝ ਅੰਸ਼ ਇਸ ਪ੍ਰਕਾਰ ਹਨ :

(i) ਹੋਇ ਸਿਖ ਸਿਰ ਟੋਪੀ ਧਰੈ। ਸਾਤ ਜਨਮ ਕੁਸ਼ਟੀ ਹੋਇ ਮਰੈ।
ਜੋ ਸਿਖ ਗਲ ਮਹਿ ਤਾਗਾ ਮੇਲੇ। ਚੌਪੜਧਾਂਜ਼ੀ ਗਨਿਕਾ ਖੇਲੈ।੪।
ਜਨਮ ਸੁਆਨ ਪਾਵੈਗਾ ਕੋਟਿ। ਬੀਜਯੋ ਹਾਥ ਬੁਰਾ ਦਿਸ ਖੋਟ।
ਪਾਗ ਉਤਾਰਿ ਪ੍ਰਸ਼ਾਦਿ ਜੋ ਖਾਵੈ। ਸੋ ਸਿਖ ਕੁੰਭੀ ਨਰਕ ਸਿਧਾਵੈ।੫।[45]
ਤੇ ਫਿਰ ਅਗੇ ਕਿਹਾ ਹੈ :
ਮੀਣਾ ਔਰ ਮਸੰਦੀਆਂ, ਮੋਨਾ ਕੁੜੀ ਜੋ ਮਾਰ।
ਹੋਇ ਸਿਖ ਵਰਤਨ ਕਰਹਿ ਅੰਤ ਕਰੇਗਾ ਖੁਆਰ।੬।

---

ਕਾਰ ਭੇਟ ਸੁੱਖ ਮੰਨਿਤ ਚੁਰਾਵੈ। ਐਸਾ ਸਿਖ ਗੁਰੂ ਨਹਿ ਭਾਣੈ।੮।
ਬਿਨਾ ਜਪੁ ਜਾਪੁ ਜਪੈ, ਜੋ ਸੇਵਹਿ ਪ੍ਰਸਾਦਿ।
ਸੋ ਬਿਸਟਾ ਕਾ ਕਿਰਮ ਹੁਇ, ਜਨਮ ਗਵਾਵੈ ਬਾਦ।੧੩।
ਪ੍ਰਾਤਾ ਕਾਲ ਗੁਰ ਗੀਤ ਨ ਗਾਵੈ। ਰਹਿਰਾਸ ਬਿਨਾ ਪ੍ਰਸਾਦਿ ਜੋ ਖਾਵੈ।
ਬਾਹਰਮੁਖੀ ਸਿਖ ਤਿਸ ਜਾਨੋ। ਸਭ ਵਰਤਨ ਮਿਥਿਆ ਤਿਸ ਮਾਨੋ।੧੪।
ਪਾਹਨ ਕੀ ਪੂਜਾ ਕਰੈ, ਸਿਖ ਨ ਨਿਵਾਵਹਿ ਸੀਸ।
ਸੋ ਸਾਕਤ ਨਿਗੁਰਾ ਸਦਾ, ਮਾਰਿਆ ਸ੍ਰੀ ਜਗਦੀਸ।੧੭।
ਮੜੀ ਗੋਰ ਦੇਵਲ ਜੋ ਮਾਨੈ, ਪਰ ਪੰਥਨ ਕੋ ਉਚ ਬਖਾਨੈ।
ਸੋ ਸੋ ਸਾਕਤ ਗੁਰ ਕਾ ਸਿਖ ਨਾਹੀ। ਫਾਸਿ ਪਰਯੋ ਜਮ ਕੰਕਰ ਪਾਹੀ।੨੨।[46]

ਇਹ ਰਹਿਤਨਾਮਾ ਸਿੱਖ ਦੀ ਅੰਦਰਲੀ ਤੇ ਬਾਹਰ ਦੀ ਪੂਰਨ ਰਹਿਤ ਨੂੰ ਸਪਸ਼ਟ ਰੂਪ ਵਿਚ ਬਿਆਨ ਕਰਦਾ ਹੈ। ਅਜਿਹੀ ਰਹਿਤ ਮਰਯਾਦਾ ਵਾਲੇ ਦੀ ਬੜੀ ਵਡਿਆਈ ਕੀਤੀ ਗਈ ਹੈ :

ਰਹਿਣੀ ਰਹਹਿ ਸੋਈ ਸਿਖ ਮੇਰਾ। ਵਹ ਠਾਕੁਰ ਮੈਂ ਉਸਕਾ ਚੇਰਾ।
ਕਰਹਿ ਅਕਾਲ ਪੁਰਖ ਦੀ ਆਸਾ। ਜਨਮ ਮਰਨ ਕਟ ਡਾਰੈ ਫਾਸਾ।੩੬।[47]

**ਰਹਿਤਨਾਮਾ ਭਾਈ ਦਯਾ ਸਿੰਘ** : ਇਹ ਰਹਿਤਨਾਮਾ ਵਾਰਤਕ ਵਿਚ ਹੈ ਭਾਵੇਂ ਇਸ ਵਿਚ ਕਾਵਿ ਟੁਕੜੀਆਂ ਦੋਹਰਿਆਂ ਦੇ ਰੂਪ ਵਿਚ ਵੀ ਦਿੱਤੀਆਂ ਗਈਆਂ ਹਨ। ਇਹ ਰਹਿਤਨਾਮਾ ਭਾਈ ਦਯਾ ਸਿੰਘ ਵਲੋਂ ਨਹੀਂ ਲਿਖਿਆ ਗਿਆ ਸਗੋਂ ਕਿਸੇ ਸਿੱਖ ਨੇ ਭਾਈ ਦਯਾ ਸਿੰਘ ਦੀ ਗੁਰੂ ਸਾਹਿਬ ਨਾਲ ਹੋਈ ਜਾਂ ਕਲਪਿਤ ਵਾਰਤਾ ਨੂੰ ਆਧਾਰ ਬਣਾ ਕੇ ਤਿਆਰ ਕੀਤਾ। ਇਸ ਰਹਿਤਨਾਮੇ ਵਿਚ ਅੰਮ੍ਰਿਤ ਛਕਾਉਣ ਦੀ ਵਿਧੀ ਦਾ ਪੂਰਾ ਵੇਰਵਾ ਹੈ ਜੋ ਪ੍ਰੰਪਰਾਗਤ ਢੰਗ ਨਾਲ ਮੇਲ ਖਾਂਦਾ ਹੈ। ਪ੍ਰੰਤੂ ਇਸ ਰਹਿਤਨਾਮੇ ਵਿਚ ਹਿੰਦੂ ਅਵਤਾਰਾਂ ਦਾ ਵੇਰਵਾ ਦਸਦਾ ਹੈ ਕਿ ਲੇਖਕ ਹਿੰਦੂ ਪ੍ਰਭਾਵਾਂ ਤੋਂ ਮੁਕਤ ਨਹੀਂ ਹੈ।

'ਜਬ ਦੇਵੀ ਪ੍ਰਗਟ ਭਈ ਔਰ ਪਾਂਚ ਪਯਾਰੇ ਸਾਵਧਾਨ ਹੂਏ ਤਬ ਸਭ ਦੇਵਤਾ ਆਏ।----ਚਾਰ ਪਦਾਰਥ ਖੰਡੇ ਕੀ ਪਾਹੁਲ ਤੇ ਦੀਏ ਸਿਖੋਂ ਕੋ ਸਕਰ ਬਿਸ਼ਨ ਜੀ ਦੀਨੀ, ਮੈਦਾ ਮਹਾਂਦੇਵ ਜੀ ਦੀਨਾ, ਘੀਵ ਬ੍ਰਹਮੇ ਨੇ ਦੀਆ, ਤ੍ਰਿਭਾਵ ਕਾ ਕੜਾਹ ਪ੍ਰਸਾਦ ਕੀਆ----[48]

ਇਸ ਤਰੁੱਟੀ ਦੇ ਬਾਵਜੂਦ ਰਹਿਤ ਬਾਰੇ ਇਸ ਰਹਿਤਨਾਮੇ ਤੋਂ ਬੜੀ ਵਧੀਆ ਜਾਣਕਾਰੀ ਮਿਲਦੀ ਹੈ। ਮੁੱਖ ਅੰਸ਼ ਸਿੱਖ ਰਹਿਤ ਦੇ ਇਥੇ ਦਿੱਤੇ ਜਾਂਦੇ ਹਨ :

"ਰਹਿਤ ਏਹੀ ਹੈ ਜੋ ੧ ਮਸੰਦੀਏ, ੨ ਧੀਰਮੱਲੀਏ, ੩ ਰਾਮਰਈਏ, ੪ ਸਿਰ ਮੁੰਡਤ-ਇਨ੍ਹਾਂ ਨਾਲ ਵਰਤਣਾ ਨਹੀਂ। ਮਿਥਯਾ ਨ ਬੋਲੈ, ਪਰਨਾਰੀ ਤਯਾਗੈ, ਕ੍ਰੋਧ, ਮੋਹ, ਨਿੰਦਾ, ਹਿੰਸਾ, ਅਸੱਤ ਤਿਆਗੇ, ਬੁਰਾ

---

45. ਉਹੀ, ਪੰ: 65
46. ਉਹੀ, ਪੰ: 65-67
47. ਉਹੀ, ਪੰ: 68
48. ਉਹੀ, ਪੰ: 69

ਨ ਕਰੇ, ਅੰਤ ਕੀ ਓਰ ਦੇਖੈ ਦੁਖਾਵੇ ਨਾਹੀਂ, ਮੀਠਾ ਬੋਲੈ, ਮਨ ਸੁਧ ਰਖੈ, ਹਰਖ ਸੋਗ ਹਰੇ, ਧਰਮ ਕਿਰਤ ਪਾਇ, ਦੂਸਰੇ ਪੰਥ ਮਾਰਗ ਕੀ ਮੜੀ ਨ ਸੇਵੈ, ਮਠ, ਬ੍ਰਤ, ਤੀਰਥ, ਦੇਵੀ ਦੇਵਤਾ, ਬਰਤ, ਪੂਜਾ ਅਰਚਾ, ਮੰਤ੍ਰ, ਪੀਰ ਪੁਰਖ, ਬ੍ਰਾਹਮਣ, ਪਛਨਾ, ਤਰਪਨ ਗਾਇਤ੍ਰੀ, ਸੰਧਯਾ ਹੋਰ ਕਿਤੈ ਵਲਿ ਚਿਤ ਦੇਵੈ ਨਾਹੀ---ਜਨੇਊ ਪਾਇ ਕਰ ਪਿਤਰ ਸਰਾਧ, ਪਿਤਰ, ਪਿੰਡ ਬਿਵਾਹ ਆਦਿ ਨ ਕਰਾਵੈ---ਪਾਂਚ ਕਰਮ ਨ ਕਰੇ ਜੋ ਜੀਵਨ-ਮੁਕਤ ਹੈ-

ਪਰ ਧਨ, ਪਰ ਇਸਤ੍ਰੀ, ਪਰ ਨਿੰਦਾ, ਜੂਆ, ਮਦਰਾ।

ਸੰਗਤ ਮੈਂ ਖਾਲੀ ਜਾਵੈ ਨਾਹੀਂ, ਕੀਰਤਨ ਸੁਨੈ ਸੁਣਾਵੈ, ਅਰਥੀ ਨੂੰ ਦਾਨ ਦੇ, ਜਿਸਨੂੰ ਕੋਈ ਕੁੜਮਾਈ ਕਰੇ ਨਾਹੀ ਤਿਸਨੂੰ ਲੋਚ ਕੇ ਕਰੈ ਕਰਾਵੈ। ---ਨਾਮ ਰੂਪੀ ਅੰਮ੍ਰਿਤ ਪੀਵੈ ਸ਼ੀਲ ਜੁਗਤਿ ਕੀ ਕੱਛ ਪਹਿਰੈ, ---ਕੇਸ ਧਾਰੇ ---ਜੂੜਾ ਸੀਸ ਕੇ ਮੱਧ ਭਾਗ ਮੇਂ ਰਾਖੇ, ਔਰ ਪਾਗ ਬੜੀ ਬਾਂਧੇ, ਕੇਸ ਢਾਂਪ ਰਾਖੈ, ਕੰਘਾ ਦ੍ਵੈ ਕਾਲ ਕਰੇ, ਪਾਗ ਚੁਨਕੇ ਬਾਧੇ---ਕੰਨਯਾ ਕੋ ਮਾਰੇ, ਮੋਨੇ ਕੋ ਕੰਨਯਾ ਦੇ, ਸੋ ਨਰਕ ਮੇਂ ਪੜੇਗਾ। ---ਜੂਆ ਖੇਲੇ ਮਦ ਪੀਵੈ ਸੋ ਨਰਕ ਮੇਂ ਜਾਵੇ।

(ਸਿਖ ਕੋ ਸਿਖ ਪੁਤ੍ਰੀ ਦਈ ਸੁਧਾ ਸੁਧਾ ਮਿਲ ਜਾਇ।
ਦਈ ਭਾਦਨੀ ਕੋ ਸੁਤਾ 'ਅਹਿ' ਮੁਖ ਅਮੀ ਚਆਇ।)
---ਜੋਗੀ, ਜੈਨੀ, ਮੋਨੀ ਤੁਰਕਾਦਿਕ ਦਾ ਵਿਸ਼ਵਾਸ ਨਹੀਂ ਕਰਨਾ।
---ਜੋ ਤਰੁਕ ਸੇ ਮਾਸ ਲੈਇ ਕੇ ਖਾਵੈ ਸੋ ਬੜਾ ਤਨਖਾਹੀਆ।"[49]

ਇਸ ਰਹਿਤਨਾਮੇ ਵਿਚ ਵਿਸਥਾਰ ਬਹੁਤ ਹੈ। ਨਿੱਕੀ-ਨਿੱਕੀ ਗਲ ਭੀ ਲਿਖੀ ਹੈ ਤੇ ਕਈ ਅਜਿਹੀਆਂ ਗੱਲਾਂ ਹਨ ਜਿਨ੍ਹਾਂ ਉਪਰ ਬੇਲੋੜਾ ਜ਼ੋਰ ਦਿੱਤਾ ਗਿਆ ਹੈ। ਸ਼ਾਇਦ ਸਿੱਖਾਂ ਨੂੰ ਬ੍ਰਾਹਮਣੀ ਤੇ ਮੁਗਲਾਂ ਦੇ ਪ੍ਰਭਾਵ ਤੋਂ ਕੱਢਣ ਲਈ ਅਜਿਹੀਆਂ ਬੰਦਸ਼ਾਂ ਲਾਈਆਂ ਗਈਆਂ। ਜਿਵੇਂ ਕਿਹਾ ਗਿਆ ਹੈ:

"ਬਾਣੀ ਗੁਰਮੁਖੀ ਪੜ੍ਹੇ, ਅਰਬੀ ਫਾਰਸੀ ਨ ਪੜ੍ਹੇ, ਸਿੰਘ ਹੋਕਰ ਸਾਸਤ੍ਰੀ ਨ ਪੜ੍ਹੇ ਕਿਉਂਕਿ ਬਾਮਣੋਂ ਕੇ ਪਖਯ ਮੇਂ ਤਤਪਰ ਹੋ ਜਾਇ ਛੂਛਾ ਮੇਂ ਗੁਰੂ ਕੀ ਬਾਣੀ ਛੁਟ ਜਾਇਗੀ। ---ਜੋ ਪਰਨਾਰੀ ਭੋਗੇ, ਫਾਰਸੀ ਪੜ੍ਹੇ, ਨ ਮੈਂ ਉਹਦਾ, ਨ ਵਹ ਮੇਰਾ"[50] ਹੁਣ ਗੁਰੂ ਗੋਬਿੰਦ ਸਿੰਘ ਆਪ ਫਾਰਸੀ ਦੇ ਵਿਦਵਾਨ ਸਨ, ਉਹ ਐਸੀ ਮਨਾਹੀ ਕਿਵੇਂ ਕਰ ਸਕਦੇ ਸਨ? ਅਜਿਹੀਆਂ ਗੱਲਾਂ ਰਹਿਤਨਾਮੇ ਨੂੰ ਸੰਦਗਿਧ ਬਣਾਉਂਦੀਆਂ ਹਨ, ਫਿਰ ਵੀ ਸਿੱਖ ਧਰਮ ਦੀ ਕਰੜਾਈ ਨਾਲ ਪਾਲਣਾ ਕਰਨ ਦੀ ਰੀਝ ਇਸ ਵਿਚੋਂ ਉਭਰਦੀ ਹੈ। ਪ੍ਰੰਤੂ ਇਹ ਰਹਿਤਨਾਮਾ ਭਾਈ ਦਯਾ ਸਿੰਘ ਵਲੋਂ ਲਿਖਿਆ ਹੋਇਆ ਨਹੀਂ ਹੈ। ਭਾਈ ਦਯਾ ਸਿੰਘ ਦਾ ਅਕਾਲ ਚਲਾਣਾ 1765 ਸੰਮਤ ਵਿਚ ਹੋ ਗਿਆ ਸੀ ਪਰ ਇਸ ਵਿਚ ਪਿਛੋਂ ਹੋਣ ਵਾਲੇ ਕੰਮਾਂ ਦੇ ਹਵਾਲੇ ਹਨ। ਜਿਵੇਂ 'ਸਿੰਘ ਪ੍ਰਿਥਮੇ ਔਰ ਦੁਆਰੇ ਜਾਇ ਜਗਨਨਾਥਾਦਿ, ਪਿਛੇ ਅਬਚਲ ਨਗਰ ਜਾਵੈ, ਉਥੇ ਪਚੀਸ ਰੁਪਏ ਤਨਖਾਹ ਲਗਾਵੇ।' ਨੰਦੇੜ ਦਾ ਨਾਮ ਅਬਚਲ ਨਗਰ ਭਾਈ ਦਯਾ ਸਿੰਘ ਦੇ ਚਲਾਣੇ ਤੋਂ ਢੇਰ ਚਿਰ ਪਿੱਛੋਂ ਪਿਆ, ਇਸ ਲਈ ਇਸ ਰਹਿਤਨਾਮੇ ਨੂੰ ਭਾਈ ਦਯਾ ਸਿੰਘ ਦਾ ਲਿਖਿਆ ਹੋਇਆ ਮੰਨ ਲੈਣਾ ਉਚਿਤ ਨਹੀਂ ਹੈ।

ਰਹਿਤਨਾਮਾ ਹਜ਼ੂਰੀ ਭਾਈ ਚਉਪਾ ਸਿੰਘ ਛਿੱਬਰ: ਇਸ ਰਹਿਤਨਾਮੇ ਨੂੰ ਹਜ਼ੂਰੀ ਹਰਿਤਨਾਮਾ ਕਿਹਾ ਗਿਆ ਹੈ ਕਿਉਂਕਿ ਮੰਨਿਆ ਜਾਂਦਾ ਹੈ ਕਿ ਇਸਨੂੰ ਚੌਪਾ ਸਿੰਘ ਛਿੱਬਰ ਨੇ ਲਿਖਿਆ ਸੀ ਜੋ ਗੁਰੂ ਗੋਬਿੰਦ ਸਿੰਘ ਦਾ ਖਿਡਾਵਾ ਰਿਹਾ ਸੀ। ਇਸ ਰਹਿਤਨਾਮੇ ਦੀ ਖੂਬੀ ਇਹ ਹੈ ਕਿ ਹਰ ਰਹਿਤ ਦੀ ਪੁਸ਼ਟੀ ਲਈ ਕੋਈ ਨਾ ਕੋਈ ਪ੍ਰਮਾਣ ਗੁਰੂ ਗ੍ਰੰਥ ਸਾਹਿਬ ਵਿਚ ਦਿੱਤਾ ਗਿਆ ਸੀ। ਭਾਈ ਕੇਸਰ ਸਿੰਘ ਛਿੱਬਰ ਕਰਤਾ "ਬੰਸਾਵਲੀਨਾਮਾ ਪਾਤਸ਼ਾਹੀਆਂ ੧੦ ਕਾ" ਅਨੁਸਾਰ ਇਸ ਵਿਚ 1800 ਰਹਿਤਾਂ ਸਨ ਅਤੇ ਇਹ ਸੱਤਾਂ ਦਿਨਾਂ ਵਿਚ ਤਿਆਰ ਹੋਇਆ ਸੀ, ਇਹ ਦੋਵੇਂ ਗੱਲਾਂ ਸੰਭਵ ਨਹੀਂ ਜਾਪਦੀਆਂ। ਹੁਣ ਵਾਲਾ ਰਹਿਤਨਾਮਾ ਬੋਲੀ ਤੇ ਸ਼ੈਲੀ ਪੱਖੋਂ ਬੜਾ ਨਵੀਨ ਪ੍ਰਤੀਤ ਹੁੰਦਾ ਹੈ। ਇਸਦੇ ਸਮੁੱਚੇ ਸਰੂਪ ਨੂੰ ਪ੍ਰਾਚੀਨ ਤੇ ਪ੍ਰਮਾਣਿਕ ਮੰਨਣਾ ਔਖਾ ਹੈ। ਇਹ ਸੰਭਵ ਹੈ ਕਿ ਮੁਕਤਿਆਂ ਨਾਲ ਮਿਲਕੇ ਚੌਪਾ ਸਿੰਘ ਨੇ ਆਪਣੀ

49. ਉਹੀ, ਪੰ: 70-74
50. ਉਹੀ, ਪੰ: 77

ਸ਼ਹਾਦਤ (1780 ਬ੍ਰਿਕਮੀ ਭਾਵ 1723 ਈ.) ਤੋਂ ਪਹਿਲਾਂ ਜ਼ਰੂਰ ਇਹ ਹੁਕਮਨਾਮਾ ਲਿਖਿਆ ਹੋਵੇਗਾ ਪਰ ਇਸ ਰੂਪ ਵਿਚ ਨਹੀਂ ਤੇ ਨਾ ਹੀ ਇਤਨਾ ਵੱਡਾ ਜੋ 54 ਪੰਨਿਆਂ ਦੇ ਆਕਾਰ ਦਾ ਹੈ। ਇਤਨੇ ਵੱਡੇ ਆਕਾਰ ਦਾ ਰਹਿਤਨਾਮਾ ਹੀ ਅਨੇਕਾਂ ਸ਼ੰਕਿਆਂ ਨੂੰ ਉਛਾਲਣ ਦਾ ਕਾਰਨ ਬਣਦਾ ਹੈ। ਇਸ ਵਿਚ ਲਿਖਿਆ ਹੈ : —"ਮੁਕਤਿਆਂ ਭੈਮਾਨ ਹੋਇਕੇ, ਸਿੱਖੀ ਦੀਆਂ ਰਹਿਤਾਂ ਗ੍ਰੰਥ ਜੀ ਦੀ ਸਾਖ ਨਾਲ ਲਿਖੀਆਂ। ਸਤਵੇਂ ਦਿਨ ਤਿਆਰ ਕਰਕੇ ਹਜ਼ੂਰਿ ਲੈ ਆਏ। ਬਚਨ ਹੋਇਆ, ਪੜ੍ਹ ਸੁਨਾਉ ਤਾਂ ਸਿੰਘਾਂ ਪੜ੍ਹ ਸੁਣਾਇਆ। ਤਾਂ ਬਚਨ ਹੋਇਆ: 'ਹੱਛਾ ਲਿਖਿਆ ਜੇ'। ਕੁਛ ਥੋੜਾ ਹੀ ਪੜ੍ਹਿਆ ਸੀ ਜੋ ਸੁਣਕੇ ਸਹੀ ਪਾਇ ਦਿੱਤੀ। ਤਾਂ ਸਿੰਘਾਂ ਹਥ ਜੋੜਕੇ ਮੱਥਾ ਟੇਕਿਆ। ਸੰਮਤੁ ਸਤਾਰਾਂ ਸੌ ਸਤਵੰਜਾ, ਜੇਠ ਦਿਨ ਸਤਵੀਂ। ਬਚਨ ਹੋਇਆ ਜੇਕੋ ਨਕਲ ਉਤਾਰੇਗਾ, ਸੋ ਸਹੀ ਪਵਾਇ ਲੈਣੀ। ਏਹੁ ਰਹਿਤਨਾਮਾ ਹਜ਼ੂਰੀ ਹੈ ਜੋ ਕੋਇ ਸਿਖ ਹੋਵੇਗਾ ਸੋ ਹੋਰ ਮਨੋਂ ਉਕਤਿ ਨਾਲ ਨਾ ਰਲਾਵੇਗਾ।"[51] ਇਹ ਲਿਖਣਾ ਹੀ ਸੰਦੇਹ ਪੈਦਾ ਕਰਦਾ ਹੈ ਕਿ ਇਸ ਰਹਿਤਨਾਮੇ ਨੂੰ ਵਿਸ਼ੇਸ਼ ਦਰਸਾਉਣ ਲਈ ਇਹ ਸ਼ਬਦ ਲਿਖੇ ਗਏ।

ਇਸ ਰਹਿਤਨਾਮੇ ਵਿਚ ਸਿੱਖ ਰਹਿਤ ਮਰਯਾਦਾ ਦੀ ਭਾਵੇਂ ਵੇਰਵੇ ਭਰਪੂਰ ਜਾਣਕਾਰੀ ਹੈ ਤੇ ਕੇਸਰ ਸਿੰਘ ਛਿੱਬਰ ਨੇ "ਬੰਸਾਵਲੀਨਾਮਾ ਪਾਤਸ਼ਾਹੀਆਂ ੧੦ ਕਾ" ਵਿਚ ਵੀ ਰਹਿਤ ਬਾਰੇ ਇੱਥੇ ਦਰਜ ਵਾਕਾਂ ਦੀ ਵਰਤੋਂ ਕੀਤੀ ਹੈ, ਪਰ ਇਹ ਸਾਰੇ ਦਾ ਸਾਰਾ ਕੇਸਰ ਸਿੰਘ ਛਿੱਬਰ ਦੇ ਪਿਤਾ ਭਾਈ ਗੁਰਬਖਸ਼ ਸਿੰਘ ਦਾ ਤਾਂ ਹੋ ਸਕਦਾ ਹੈ, ਚਉਪਾ ਸਿੰਘ ਛਿੱਬਰ ਦਾ ਨਹੀਂ। ਛਿੱਬਰ ਚਉਪਾ ਸਿੰਘ ਦਾ ਲਿਖਿਆ ਜ਼ਰੂਰ ਸੰਖੇਪ ਹੋਵੇਗਾ। ਰਹਿਤਨਾਮੇ ਦੇ ਅੰਤ ਵਿਚ ਆਈ ਟੂਕ ਤੋਂ ਇਹੋ ਸਪਸ਼ਟ ਹੁੰਦਾ ਹੈ :

ਬੁਧਿ ਦਾਤ ਚੌਪਾ ਸਿੰਘ ਨੂੰ ਹੋਈ ਹੈ ਅਤੇ ਦਸਤਖਤ ਬਲਾਕਾ ਸਿੰਘ ਲਿਖਾਰੀ ਦੇ, ਪ੍ਰਵਾਨਗੀ ਹਜ਼ੂਰ ਦੀ ਨਾਲਿ ਅਤੇ ਏਹ ਕਾਗਜ਼ ਰਹਤਨਾਮੇ ਦਾ ਚਿੱਠਾ ਲਿਖਾਇਆ ਧਰਮ ਚੰਦ ਛਿੱਬਰ ਬ੍ਰਾਹਮਣ ਖਜ਼ਾਨਚੀ ਗੁਰੂ ਕਾ ਤਿਸਦੇ ਪੁੱਤਰ ਗੁਰਬਖਸ਼ ਸਿੰਘ ਲਖਾਇਆ ਹੈ।

ਇਸ ਰਹਿਤਨਾਮੇ ਵਿਚ ਸਿੱਖੀ ਰਹਿਤ-ਮਰਯਾਦਾ ਬਾਰੇ ਬੜੇ ਵਧੀਆ ਸੰਕੇਤ ਹਨ, ਪਰ ਨਾਲ ਹੀ ਬ੍ਰਾਹਮਣੀ ਮੱਤ ਦਾ ਪੂਰਾ ਪ੍ਰਚਾਰ ਹੈ। ਇਸ ਪੱਖੋਂ ਇਹ ਰਹਿਤਨਾਮਾ ਜਿਤਨਾ ਵੱਡਾ ਹੈ, ਉਤਨੀ ਹੀ ਇਸ ਵਿਚ ਮਿਲਾਵਟ ਭੀ ਹੈ।

**ਸਿੱਖੀ ਰਹਿਤ ਮਰਯਾਦਾ ਬਾਰੇ ਕੁਝ ਸੰਕੇਤ** : "ਜੋ ਗੁਰੂ ਕਾ ਸਿਖ ਹੋਵੈ ਪੰਜਾਂ ਨਾਲਿ ਨਾਤਾ ਨ ਕਰੈ। ਵਰਤਣ ਭੀ ਨਾ ਕਰੈ-ਪਹਿਲੇ ਮੀਣੇ, ਦੂਜੇ ਰਾਮਰਾਈਏ, ਤੀਜੇ ਕੁੜੀਮਾਰ, ਚਉਥੇ ਭਾਦਣੀ, ਪੰਜਵੇਂ ਮਸੰਦ। --ਗੁਰੂ ਕਾ ਸਿੱਖ ਸ਼ਰਾਬ ਨ ਪੀਵੇ--ਅਤੇ ਪੰਜਾਂ ਨਾਲਿ ਮੇਲ ਕਰੇ-ਕੱਛ, ਕ੍ਰਿਪਾਨ, ਕੇਸ, ਬਾਣੀ, ਸਾਧ ਸੰਗਤਿ ਗੁਰੂ ਕਾ ਸਿਖ ਵਸ ਲਗਦੇ ਬਿਖਿਆ ਕਾ ਵਣਜ ਭੀ ਨਾ ਕਰੇ।

ਗੁਰੂ ਕਾ ਸਿੱਖ ਹੋਇਕੇ ਤੁਰਕਣੀ ਨਾਲ ਸੰਗ ਨ ਕਰੈ-ਤੁਰਕ ਦੀ ਸੁਗੰਦ ਦਾ ਇਤਬਾਰ ਨ ਕਰੈ। --ਜੋ ਗੁਰੂ ਕਾ ਸਿਖ ਹੋਇ ਸੋ ਪਰ ਇਸਤ੍ਰੀ ਦੇਖੇ ਨਾਹੀਂ। --ਜੋ ਗੁਰੂ ਕਾ ਸਿਖ ਹੋਇ ਸੋ ਕੰਨਿਆ ਨਾ ਮਾਰੇ ਅਤੇ ਨੜੀਮਾਰ, ਕੁੜੀਮਾਰ ਨਾਲ ਨਾ ਵਰਤੇ। --ਗੁਰੂ ਕਾ ਸਿਖ ਕਿਰਤ ਦੇ ਨਫੇ ਵਿਚਹੁੰ ਦਸਵੰਧ ਗੁਰੂ ਕਾ ਦੇਵੈਂ। --ਗੁਰੂ ਕਾ ਸਿਖ ਚੋਰੀ, ਯਾਰੀ ਨ ਕਰੇ ਤੇ ਜੂਆ ਨ ਖੇਡੇ।"[52]

ਪ੍ਰੰਤੂ ਇਸ ਰਹਿਤਨਾਮੇ ਵਿਚ ਬਹੁਤ ਕੁਝ ਐਸਾ ਵੀ ਹੈ ਜੋ ਗੁਰ-ਆਸ਼ੇ ਦੇ ਵਿਰੁੱਧ ਹੈ। ਵਿਸ਼ੇਸ਼ ਗੱਲ ਇਹ ਹੈ ਕਿ ਪ੍ਰੰਪਰਕ ਹਿੰਦੂ ਵਿਚਾਰਧਾਰਾ ਦਾ ਇਸ ਰਹਿਤਨਾਮੇ ਤੇ ਗੂੜਾ ਪਰਛਾਵਾਂ ਹੈ। ਉਦਾਹਰਣ ਵਜੋਂ : "ਗੁਰੂ ਕਾ ਸਿਖ ਕਾਰਜ ਵਿਆਹ ਵਿਚ ਕੰਮ ਉਸ ਬ੍ਰਾਹਮਣ ਪਾਸੋਂ ਕਰਾਏ, ਜੋ ਰਹਿਤ ਗੁਰੂ ਕੀ ਰਖੇ।"[53]

"ਜੋ ਬ੍ਰਾਹਮਣ ਗੁਰੂ ਕਾ ਹੋਵੇ ਤਾਂ ਉਸਦੀ ਸੇਵਾ ਟਹਿਲ ਕਰਨੀ ਦੂਣਾ ਨਫਾ।"[54]

"ਜੋ ਗੁਰੂ ਦੀ ਸਿੱਖਣੀ ਹੋਵੇ, ਜਲ ਵਿਚ ਇਸ਼ਨਾਨ ਨੰਗੀ ਨਾ ਕਰੇ। ਸੂਰਜ ਸਨਮੁਖ ਨੰਗੀ ਜਲ ਨ ਦੇਵੈ। ਜਲ ਅਤੇ ਸੂਰਜ ਪਿਤਾ ਹੈਨਿ।[55]

---

51. ਉਹੀ, ਪੰ: 82
52. ਉਹੀ, ਪੰ: 83 ਤੋਂ 85
53. ਉਹੀ, ਪੰ: 85
54. ਉਹੀ, ਪੰ: 94
55. ਉਹੀ, ਪੰ: 129

ਸਿੱਖ ਧਰਮ ਵਿਚ ਸੂਰਜ ਨੂੰ ਪਾਣੀ ਦੇਣਾ ਬ੍ਰਾਹਮਣੀ ਕਰਮਕਾਂਡ ਮੰਨਿਆ ਗਿਆ ਹੈ, ਫੇਰ ਚਉਪਾ ਸਿੰਘ ਦੇ ਲਿਖੇ ਅਖੌਤੀ ਰਹਿਤਨਾਮੇ ਨੂੰ ਗੁਰੂ ਸਾਹਿਬ ਦੀ ਪਰਵਾਨਗੀ ਮਿਲਣ ਦੀ ਕੀ ਸੰਭਾਵਨਾ ਹੈ ? ਸਿੱਖ ਵਿਆਹ ਆਦਿ ਕਾਰਜ ਬ੍ਰਾਹਮਣਾਂ ਤੋਂ ਕਿਉਂ ਕਰਾਉਣ ਜਦੋਂ ਕਿ ਸਿੱਖ ਧਰਮ ਵਿਚ ਬ੍ਰਾਹਮਣੀ ਕਰਮ-ਕਾਂਡ ਰੱਦ ਕੀਤੇ ਗਏ ਹਨ ? ਅਜਿਹੀਆਂ ਟੂਕਾਂ ਰਹਿਤਨਾਮੇ ਬਾਰੇ ਸ਼ੰਕੇ ਵਧਾਉਂਦੀਆਂ ਹਨ । ਕੁਝ ਐਸੀਆਂ ਗੱਲਾਂ ਵੀ ਲਿਖੀਆਂ ਹਨ ਜੋ ਸ੍ਵੈ-ਵਿਰੋਧੀ ਹਨ । ਇਕ ਪਾਸੇ ਤਾਂ ਰਹਿਤਨਾਮੇ ਵਿਚ ਨੜੀਮਾਰਾਂ ਨਾਲ ਮੇਲ ਦੀ ਮਨਾਹੀ ਹੈ ਪਰ ਦੂਸਰੀ ਥਾਂ ਤਮਾਕੂ ਦਾ ਵਪਾਰ ਵਾਹ ਲਗਦੀ ਨਾ ਕਰਨ ਲਈ ਕਿਹਾ ਗਿਆ ਹੈ, ਪੂਰੀ ਤਰ੍ਹਾਂ ਬੰਦਸ਼ ਇਸ ਰਹਿਤਨਾਮੇ ਵਿਚ ਕਿਉਂ ਨਹੀਂ ? ਕੀ ਲੇਖਕ ਵਪਾਰੀ ਸ਼੍ਰੇਣੀ ਵਿਚੋਂ ਸੀ ਜਿਹੜਾ ਲਾਭ ਖਾਤਰ ਵਿਵਰਜਤ ਵਿਹਾਰ ਦੀ ਦੱਬੇ ਲਫਜ਼ਾਂ ਵਿਚ ਹਿਮਾਇਤ ਕਰ ਜਾਂਦਾ ਹੈ । ਇਕ ਪਾਸੇ ਤਾਂ ਸਿੱਖਾਂ ਲਈ ਪੰਜ-ਕਕਾਰ ਹਰ ਸਮੇਂ ਪਹਿਨਣੇ ਜ਼ਰੂਰੀ ਹਨ, ਪਰ ਇਕ ਥਾਂ ਲਿਖਦਾ ਹੈ ਕਿ ਸਿੱਖ "ਕਾਵੇ ਬੈਠੇ, ਸ੍ਰੀ ਸਾਹਿਬ ਪਾਸ ਰਖੇ, ਸੋਭੀ ਤਨਖਾਹੀਆ ।"[56] ਫਿਰ ਉਹ ਲਿਖਦਾ ਹੈ : ਗੁਰੂ ਕਾ ਸਿੱਖ ਕੰਨਿਆ ਆਪਣੀ ਨੜੀਮਾਰਾਂ ਨੂੰ ਨਾ ਦੇਇ ਤੇ ਉਨ੍ਹਾਂ ਤੇ ਲੈਇ ਲਏ । ਗੁਰੂ ਕਿਆਂ ਬਚਨਾਂ ਅਨੁਸਾਰ ਪਾਹੁਲ ਚਰਨਾਂ ਦੀ ਪ੍ਰਮਾਣ ਹੈ, ਗੁਰੂ ਗ੍ਰੰਥ ਜੀ ਦੀ ਮੰਜੀ ਦੇ ਚਰਨਾਮ੍ਰਿਤ ਵਿਚ ਪਤਾਸੇ ਪਾਏ, ਜਪੁ ਜੀ ਦੀਆਂ ਪੰਜ ਪਉੜੀਆਂ ਪੜ੍ਹਕੇ ਅਥਵਾ ਅਨੰਦ ਦੀਆਂ ਪੰਜ ਪਉੜੀਆਂ ਪੜ੍ਹਕੇ ਪਿਆਵੈ ।"[57]

ਜਦੋਂ ਗੁਰੂ ਜੀ ਨੇ ਨੜੀਮਾਰਾਂ ਦਾ ਤਿਆਗ ਕਰਨ ਲਈ ਹੀ ਆਦੇਸ਼ ਦੇ ਦਿੱਤਾ ਹੈ ਤਾਂ ਉਹਨਾਂ ਦੀ ਕੰਨਿਆ ਵਿਆਹ ਲਿਆਉਣਾ ਕਿਵੇਂ ਸਹੀ ਹੈ ? ਗੁਰੂ ਜੀ ਨੇ ਖੰਡੇ ਦਾ ਪਾਹੁਲ ਛਕਾ ਕੇ ਖਾਲਸਾ ਸਾਜਿਆ, ਫਿਰ ਚਰਨਾਮ੍ਰਿਤ ਦਾ ਕੀ ਅਰਥ ? ਅਜਿਹੀਆਂ ਤਰਕ-ਰਹਿਤ ਗੱਲਾਂ ਪੜ੍ਹਕੇ ਤਾਂ ਸ਼ੱਕ ਹੁੰਦਾ ਹੈ ਕਿ ਲੇਖਕ ਖਾਲਸਾ ਪੰਥ ਦੇ ਮੂਲ ਸਿਧਾਂਤਾਂ ਤੋਂ ਵੀ ਅਨਜਾਣ ਸੀ ।[58]

ਇਸ ਰਹਿਤਨਾਮੇ ਵਿਚ ਸ੍ਵੈ-ਵਿਰੋਧੀ ਗੱਲਾਂ ਭੀ ਹਨ ਤੇ ਬ੍ਰਾਹਮਣਾਂ ਦੇ ਹੱਕ ਵਿਚ ਵੀ ਬਹੁਤ ਕੁਝ ਲਿਖਿਆ ਗਿਆ ਹੈ । ਫੇਰ ਵੀ ਬਾਵਜੂਦ ਮਨਘੜਤ ਸੰਕੇਤਾਂ ਦੀ ਇਸ ਰਹਿਤਨਾਮੇ ਵਿਚ ਕੁਝ ਸਿੱਖੀ ਮਰਯਾਦਾ ਨਾਲ ਸੰਬੰਧਿਤ ਆਦੇਸ਼ ਵੀ ਹਨ । ਹਾਂ, ਇਹ ਠੀਕ ਹੈ ਕਿ ਜਿਤਨਾ ਇਹ ਵਿਸਥਾਰ ਨਾਲ ਲਿਖਿਆ ਗਿਆ ਹੈ, ਉਤਨੀਆਂ ਹੀ ਇਸ ਵਿਚ ਅਸੰਗਤ ਤੇ ਤਰਕਹੀਣ ਗੱਲਾਂ ਹਨ ।

**ਭਾਈ ਦੇਸਾ ਸਿੰਘ ਦਾ ਰਹਿਤਨਾਮਾ** : ਇਹ ਰਹਿਤਨਾਮਾ 18ਵੀਂ ਸਦੀ ਦੇ ਅੰਤ ਤੇ ਲਿਖਿਆ ਗਿਆ ਸੀ । ਇਹ ਰਹਿਤਨਾਮਾ ਮਰਾਲੀ ਵਾਲੇ ਬੁੰਗੇ ਸ੍ਰੀ ਅੰਮ੍ਰਿਤਸਰ ਦੇ ਵਿਚ ਲਿਖਿਆ ਗਿਆ ਹੈ ਜਿਥੇ ਭਾਈ ਦੇਸਾ ਸਿੰਘ ਠਹਿਰਿਆ ਹੋਇਆ ਸੀ । ਇਸ ਬੁੰਗੇ ਵਿਚ ਪਹਿਲਾਂ ਜੱਸਾ ਸਿੰਘ ਕਲਾਲ ਵੀ ਨਿਵਾਸ ਕਰ ਚੁਕੇ ਸਨ । ਕਿਹਾ ਜਾਂਦਾ ਹੈ ਕਿ ਭਾਈ ਦੇਸਾ ਸਿੰਘ, ਭਾਈ ਮਨੀ ਸਿੰਘ ਦੇ ਦਸ ਪੁੱਤਰਾਂ ਵਿਚੋਂ ਸਭ ਤੋਂ ਛੋਟੇ ਸਨ । ਭਾਈ ਦੇਸਾ ਸਿੰਘ ਦੇ ਲਿਖੇ ਰਹਿਤਨਾਮੇ ਵਿਚ ਵੀ ਭਾਵੇਂ ਕੁਝ ਗੱਲਾਂ ਸਿੱਖ ਸਿਧਾਂਤ ਦੇ ਵਿਰੁੱਧ ਜਾਂਦੀਆਂ ਹਨ, ਲੇਖਕ ਨੇ ਕੁਝ ਛੋਟਾਂ ਲਈਆਂ ਹਨ, ਪਰ ਫਿਰ ਵੀ ਪ੍ਰੋ: ਪਿਆਰਾ ਸਿੰਘ ਪਦਮ ਇਸ ਰਹਿਤਨਾਮੇ ਨੂੰ ਦੇਸਾ ਸਿੰਘ ਦੀ ਆਪਣੀ ਰਚਨਾ ਹੀ ਮੰਨਦੇ ਹਨ ਜਦੋਂ ਕਿ ਦੂਸਰੇ ਰਹਿਤਨਾਮਿਆਂ ਬਾਰੇ ਉਹ ਅਜਿਹਾ ਖਿਆਲ ਨਹੀਂ ਕਰਦੇ ।[59]

ਉਂਝ ਇਹ 146 ਬੰਦਾਂ ਵਿਚ ਕਵਿਤਾ ਵਿਚ ਲਿਖਿਆ ਹੋਇਆ ਤੇ ਸਿੱਖੀ ਮਰਯਾਦਾ ਦਾ ਕਾਫੀ ਸਹੀ ਉਲੇਖ ਕਰਦਾ ਹੈ :

ਪ੍ਰਿਥਮ ਰਹਤ ਯਹ ਜਾਨ, ਖੰਡੇ ਦੀ ਪਾਹੁਲ ਛਕੇ
ਸੋਈ ਸਿੰਘ ਪ੍ਰਧਾਨ, ਅਵਰ ਨ ਪਾਹੁਲ ਜੁ ਲਏ ।੬ ।
ਨਾਮ ਦਾਨ ਪ੍ਰਾਤੇ ਇਸਨਾਨਾ । ਜਿਨ ਗੁਰ ਕ੍ਰਿਪਾ ਤਿਸਹੁ ਇਹ ਜਾਨਾ ।
ਦਸ ਲਖ ਕਰ ਜੋ ਕਾਰ ਕਮਾਵੇ ਤਾਂ ਕਰ ਜੋ ਧਨ ਘਰ ਮੈ ਆਵੇ ।੧੨ ।

56. ਉਹੀ, ਪੰ: 107
57. ਉਹੀ, ਪੰ: 85
58. ਡਾ. ਗੁਰਚਰਨ ਸਿੰਘ, ਖਾਲਸੇ ਦੀ ਸਿਰਜਣਾ, ਪੰ: 131
59. ਉਹੀ, ਪੰ: 43

ਪਰ ਬੇਟੀ ਕੋ ਬੇਟੀ ਜਾਨੈ । ਪਰ ਇਸਤ੍ਰੀ ਕੋ ਮਾਤ ਬਖਾਨੈ ।
ਆਪਨਿ ਇਸਤ੍ਰੀ ਸੋਂ ਰਤਿ ਹੋਈ । ਰਹਿਤਵੰਤ ਸਿੰਘ ਹੈ ਸੋਈ ।੧੩ ।
ਕਾਮ ਕ੍ਰੋਧ ਮਾਨ ਮਦ ਲੋਭਾ । ਇਹ ਵੈਰੀ ਕੂਰ ਹੈ ਮਨ ਛੋਭਾ ।੧੪ ।
ਕਛ ਕ੍ਰਿਪਾਨ ਨ ਕਬਹੂੰ ਤਿਆਗੈ । ਸਨਮੁਖ ਲਰੈ ਨ ਰਣ ਤੇ ਭਾਗੈ ।੧੫ ।
ਦ੍ਰਿੜ੍ਹ ਹੁਈ ਸੋਇ ਕਾਰ ਕਮਾਵੈ । ਚੋਰੀ ਡਾਕੇ ਕਬਹਿ ਨ ਜਾਵੈ ।੨੪ ।
ਬੇਸਬਾ ਬਿਖਯਾ ਜੂਆ ਤਜੈ । ਮਛਲੀ ਮਾਸ ਨ ਕਬਹੂੰ ਭਜੇ ।੨੫ ।
ਪਰ ਨਾਰੀ ਜੂਆ ਅਸਤ ਚੋਰੀ ਮਦਰਾ ਜਾਨ ।
ਪਾਚ ਐਬ ਯੇ ਜਗਤ ਮੇ, ਤਜੈ ਸੁ ਸਿੰਘ ਸੁਜਾਨ ।੪੪ ।[60]

ਪ੍ਰੰਤੂ ਇਸ ਰਹਿਤਨਾਮੇ ਵਿਚ ਅਫੀਮ, ਭੰਗ, ਝਟਕਾ ਤੇ ਸ਼ਰਾਬ ਦੇ ਵਿਰੁਧ ਉਹ ਕੁਝ ਨਹੀਂ ਕਿਹਾ ਗਿਆ ਜੋ ਗੁਰਬਾਣੀ ਵਿਚ ਸਪਸ਼ਟ ਰੂਪ ਵਿਚ ਕਿਹਾ ਗਿਆ ਹੈ । ਹੋ ਸਕਦਾ ਹੈ ਲੇਖਕ ਨੂੰ ਆਪ ਇਹਨਾਂ ਵਸਤੂਆਂ ਦੀ ਲੱਤ ਹੋਵੇ । ਉਹ ਲਿਖਦਾ ਹੈ :

ਰਤੀ ਅਫੀਮ ਜੁ ਮਾਸਾ ਭੰਗ । ਇਨਕੋ ਖਾਵਹਿ ਕਦੀ ਨਿਸੰਗ ।੩੧ ।
ਬਕਰਾ ਝਟਕਾ ਛਕੇ ਤਾਂ ਛਕੇ । ਔਰ ਮਾਸ ਵਲ ਕਭੀ ਨ ਤਕੈ ।੩੨ ।
ਰਣ ਮੈ ਚਲੇ ਤੇ ਮਦਰਾ ਸੇਵੈ । ਅਵਰ ਦਿਵਸ ਕਹੂੰ ਨਾਮ ਨ ਲੇਵੈ ।੪੫ ।

ਸੰਭਵ ਹੈ ਇਹ ਖੁਲ੍ਹ ਬਿਖੜੇ ਹਾਲਾਤ ਦੇ ਕਾਰਨ ਦਿੱਤੀ ਗਈ ਹੋਵੇ, ਪਰ ਇਹ ਮਰਯਾਦਾ ਅਨੁਕੂਲ ਨਹੀਂ । ਸਿੱਖ ਰਹਿਤ-ਮਰਯਾਦਾ ਦਾ ਸੱਚ ਸਦੀਵੀ ਹੈ, ਇਸਨੂੰ ਹਾਲਾਤ ਦੀ ਪ੍ਰਤਿਕੂਲਤਾ ਕਾਰਨ ਛੱਡਿਆ ਜਾਣਾ ਨਿਖੇਧੀ ਜੋਗ ਹੈ । ਇਸ ਰਹਿਤਨਾਮੇ ਦੀ ਵਡਿਆਈ ਇਹੋ ਹੈ ਕਿ ਬਾਵਜੂਦ ਇਨ੍ਹਾਂ ਤਰੁੱਟੀਆਂ ਦੇ ਇਹ ਰਹਿਤ ਉਪਰ ਪਰਪੱਕ ਰਹਿਣ ਦੀ ਪੂਰੀ ਵਕਾਲਤ ਕਰਦਾ ਹੈ :

ਤਿਮ ਕੁਰਹਿਤੀਏ ਕੇਸ ਰਖਾਏ । ਕਹਹੁ ਸੋ ਕੈਸੇ ਸੋਭਾ ਪਾਏ ।
ਰਹਤ ਸੁ ਕੇਸਨ ਕੋ ਅਤਿ ਭੂਖਨ । ਰਹਤ ਬਿਨਾ ਸਿਰ ਕੇਸ ਭੀ ਦੂਖਨ ।੮੫ ।
ਰਹਣੀ ਰਹੈ ਸੋਈ ਸਿਖ ਮੇਰਾ । ਵਹ ਠਾਕੁਰ ਮੈਂ ਉਸਕਾ ਚੇਰਾ ।੮੬ ।
ਰਹਤ ਬਿਨਾ ਨਹਿ ਸਿੰਘ ਕਹਾਵੈ । ਰਹਤ ਬਿਨਾ ਦਰ ਚੋਟਾ ਖਾਵੈ ।
ਰਹਤ ਬਿਨਾ ਜਗ ਮੇ ਭਰਮਾਈ । ਰਹਤ ਬਿਨਾ ਨਰ ਨਰਕੇ ਪਾਈ ।੮੮ ।[61]

**ਰਹਿਤਨਾਮਾ ਭਾਈ ਸਾਹਿਬ ਸਿੰਘ** : ਇਹ ਸੌ ਸਾਖੀ ਦਾ ਲਿਖਾਰੀ ਸੀ । ਭਾਈ ਰਾਮ ਕੁਇਰ ਸਿੰਘ ਨੇ ਜਿਵੇਂ ਗੁਰੂ ਸਾਹਿਬਾਨ ਦੀਆਂ ਵਾਰਤਾਵਾਂ ਦੱਸੀਆਂ, ਇਹ ਲਿਖਦਾ ਗਿਆ । ਸੌ ਸਾਖੀ ਲਿਖਣ ਦਾ ਸਮਾਂ ਭਾਵੇਂ 1791 ਈ: ਮੰਨਿਆ ਜਾਂਦਾ ਹੈ ਪਰ ਇਸ ਵਿਚ ਪਿਛੋਂ ਕਈ ਵਾਰ ਵਾਧੇ ਘਾਟੇ ਹੋਏ । ਸੌ ਸਾਖੀ ਵਿਚ 'ਰਹਿਤਨਾਮਾ' ਤੇ 'ਮੁਕਤੀਨਾਮਾ' ਦੋ ਰਚਨਾਵਾਂ ਹਨ, ਜਿਨ੍ਹਾਂ ਵਿਚ ਸਿੱਖ ਮਰਯਾਦਾ ਦਾ ਨਿਰੂਪਣ ਹੈ । ਇਸੇ ਨੂੰ ਸੋਧਕੇ ਭਾਈ ਸੰਤੋਖ ਸਿੰਘ ਨੇ "ਗੁਰ ਪ੍ਰਤਾਪ ਸੂਰਜ" ਵਿਚ ਦਿੱਤਾ ।

ਭਾਈ ਸਾਹਿਬ ਸਿੰਘ ਕੇਸਾਂ ਦੀ ਮਹੱਤਤਾ ਦਾ ਉਲੇਖ ਕਰਦਾ ਹੈ :

ਧਰਹਿ ਕੇਸ ਪਾਹੁਲ ਬਿਨਾਂ, ਭੇਖੀ ਮੂੜਾ ਸਿਖ ।
ਮੇਰਾ ਦਰਸਨ ਨਾਹਿ ਤਿਸ, ਪਾਪੀ ਤਿਆਗੈ ਭਿਖ ।੫ ।[62]

ਰਹਿਤ ਦੀ ਪਰਧਾਨਤਾ ਬਾਰੇ ਉਹ ਲਿਖਦਾ ਹੈ :

ਭੇਖ ਪਿਆਰਾ ਨਾਹਿ ਮਮ, ਵਰਣ ਪਿਆਰਾ ਨਾਹਿ ।
ਰਹਿਤ ਪਿਆਰੀ ਮੋਹ ਕੋ, ਸਿਦਕ ਪਿਆਰਾ ਆਹਿ ।੪੫ ।[63]

---

60. ਉਹੀ, 146-149
61. ਉਹੀ, ਪੰ: 152
62. ਉਹੀ, ਪੰ: 158
63. ਉਹੀ, ਪੰ: 161

ਭਾਈ ਸਾਹਿਬ ਸਿੰਘ ਦੇ ਰਹਿਤਨਾਮੇ ਤੇ 'ਮੁਕਤਿਨਾਮਾ' ਵਿਚ ਬਾਕੀ ਰਹਿਤਨਾਮਿਆਂ ਵਿਚ ਦੱਸੇ ਸੰਕੇਤ ਦੁਹਰਾਏ ਗਏ ਹਨ, ਪ੍ਰੰਤੂ ਇਹ ਭਾਈ ਚਉਪਾ ਸਿੰਘ ਤੇ ਭਾਈ ਦੇਸਾ ਸਿੰਘ ਦੇ ਰਹਿਤਨਾਮਿਆਂ ਦੇ ਉਲਟ ਫਾਰਸੀ ਪੜ੍ਹਣ ਤੇ ਨੌਕਰੀ ਕਰਨ ਦਾ ਵਿਰੋਧ ਕਰਦਾ ਹੈ। ਉਹ ਲਿਖਦਾ ਹੈ:

ਅਰਬੀ ਪਾਰਸੀ ਅੱਖਰ ਨ ਪਢਹਿ। ਮੇਰਾ ਸਿੱਖ ਨੌਕਰੀ ਨਹਿ ਕਰਹਿ।੧੦।[64]

ਪ੍ਰੰਤੂ ਭਾਈ ਚਉਪਾ ਸਿੰਘ ਲਿਖਦਾ ਹੈ: "ਗੁਰੂ ਕੇ ਸਿੱਖ ਮੁਸੱਦੀ-ਜੋ ਸਰਕਾਰ ਤਰੁਕਾਂ ਦੀ ਹੋਵਨ, ਤਿਨਾ ਨੂੰ ਸਭੋ ਕੁਰਹਿਤਾਂ ਮਾਫ-ਇਕ ਇਨ੍ਹਾਂ ਤਿਨਾਂ ਬਿਨਾਂ-ਇਕ ਕੰਨਿਆ-ਹਤ, ਦੂਜਾ ਭੱਦਣ, ਤੀਜਾ ਬਿਖਿਆ---" ਤੇ ਭਾਈ ਦੇਸਾ ਸਿੰਘ ਲਿਖਦਾ ਹੈ: ਗੁਰਮੁਖੀ ਅੱਖਰ ਜੋ ਹੈ ਭਾਈ। ਸਿੰਘ ਸਿੰਘ ਤੇ ਸੀਖਹਿ ਜਾਈ।

ਔਰ ਜੁ ਬਿਦਯਾ ਜਹ ਤਹ ਹੋਈ। ਅਵਰਨ ਤੇ ਵੀ ਲੇਵਹ ਸੋਈ।

ਇਸਦਾ ਭਾਵ ਹੈ ਕਿ ਫਾਰਸੀ ਵੀ ਪੜ੍ਹੀ ਜਾ ਸਕਦੀ ਹੈ। ਇੰਝ ਰਹਿਤਨਾਮਿਆਂ ਵਿਚਲਾ ਵਿਰੋਧ ਇਹਨਾਂ ਦੀ ਵਿਸ਼ਵਾਸ ਯੋਗਤਾ ਤੇ ਪ੍ਰਸ਼ਨ ਖੜੇ ਕਰਨ ਦਾ ਕਾਰਨ ਬਣਦਾ ਹੈ।

**ਵਾਰਤਕ ਵਿਚ ਰਹਿਤਨਾਮੇ**: ਇਹਨਾਂ ਵਿਚ ਰਹਿਤਨਾਮਾ 'ਪ੍ਰੇਮ ਸੁਮਾਰਗ' ਤੇ 'ਰਹਿਤਨਾਮਾ ਸਹਿਜਧਾਰੀਆਂ' ਨੂੰ ਸ਼ਾਮਲ ਕੀਤਾ ਜਾ ਸਕਦਾ ਹੈ। 'ਰਹਿਤਨਾਮਾ ਪ੍ਰੇਮ ਸੁਮਾਰਗ' ਦੇ ਆਰੰਭ ਵਿਚ 'ਆਦਿ ਸ੍ਰੀ ਮੁਖਵਾਕ ਪਾਤਸ਼ਾਹੀ ੧੦' ਲਿਖਿਆ ਹੋਣ ਕਰਕੇ ਭੁਲੇਖਾ ਪੈਂਦਾ ਹੈ ਕਿ ਇਹ ਦਸਵੇਂ ਪਾਤਸ਼ਾਹ ਦੀ ਰਚਨਾ ਹੈ, ਪ੍ਰੰਤੂ ਅਜਿਹਾ ਨਹੀਂ ਹੈ, ਇਹ ਕਿਸੇ ਪ੍ਰੇਮੀ ਸੁਘੱੜ ਸਿੱਖ ਦੀ ਰਚਨਾ ਹੈ। ਇਸ ਵਿਚ ਅੰਮ੍ਰਿਤ ਵੇਲੇ ਤੋਂ ਉੱਠਕੇ ਸੌਣ ਵੇਲੇ ਤਕ ਇਸ਼ਨਾਨ, ਜਪ-ਜਾਪ ਆਦਿ ਬਾਰੇ ਵੇਰਵਾ ਹੈ। ---"ਸਭ ਤੋਂ ਵੱਡੀ ਰਹਿਤ ਇਹ ਹੈ ਜੋ ਮਿਥਿਆ ਨ ਬੋਲੇ। ਮਰਦ ਹੋਇਕੈ ਪਰ ਨਾਰੀ ਕਾ ਸੰਗ ਨਾ ਕਰੇ, ਇਸਤ੍ਰੀ ਹੋਇਕੇ ਮਰਦੁ ਨੋ ਨਾ ਦੇਖੇ। ਲੋਭ ਨ ਕਰੇ, ਕ੍ਰੋਧ ਨ ਕਰੇ, ਅਹੰਕਾਰ ਨ ਕਰੇ, ਬਹੁਤਾ ਮੋਹ ਨ ਕਰੇ, ਨਿੰਦਿਆ ਨ ਕਰੇ ਅਰ ਅਸੱਤ ਵੀ ਨਾ ਬੋਲੇ। —ਮਠ, ਮੜੀ, ਦੇਵੀ ਦੇਵਤਾ, ਬ੍ਰਤ, ਤੀਰਥ, ਪੂਜਾ ਅਰਚਨਾ, ਮੰਤ੍ਰ ਜੰਤ੍ਰ, ਪੀਰ ਪੁਰਸ਼, ਬ੍ਰਾਹਮਣ ਪੂਛ ਨਾ ਲੇਵੈ। ਤਰਪਨ ਗਾਇਤ੍ਰੀ ਸੰਧਿਆ ਹੋਰਤਿ ਕਿਤੇ ਵਲਿ ਦੇਖੇ ਨਾਹੀ। —ਅਰੁ ਸਿੰਘ ਹੋਇ ਕਰ ਹਥੀਆਰ ਆਪਸ ਤੇ ਜੁਦਾ ਨ ਕਰੇ। —ਅਰੁ ਜੁ ਕੋਈ ਸਿੱਖ ਸ੍ਰੀ ਅਕਾਲ ਪੁਰਖ ਖਾਲਸਾ ਨਾ ਹੋਵੇ, ਤਿਸ ਕਉ ਸਿੰਘ ਜੀ ਕਹਿ ਆਦਰ ਕਰੈ। ਸਿਰ ਕੇਸ ਰੱਖੇ, ਦੂਰਿ ਨ ਕਰੈ, ਭੱਦਣ ਨ ਕਰੇ।"[65]

**ਰਹਿਤਨਾਮਾ ਸਹਿਜਧਾਰੀਆਂ** ਵਿਚ ਪੰਜ ਮੇਲਾਂ ਨਾਲ ਵਰਤਣ ਦੀ ਮਨਾਹੀ ਹੈ। ਸਹਿਜਧਾਰੀਆਂ ਦੇ ਬੇਟਿਆਂ ਨੂੰ ਪਾਹੁਲ ਦੇਣ ਦਾ ਆਦੇਸ਼ ਹੈ। ਸਹਿਜਧਾਰੀਆਂ ਨੂੰ ਕੇਸ ਰੱਖਣ ਦੀ ਹਦਾਇਤ ਹੈ। ਗੁਰਮਤਿ ਦਾ ਉਪਦੇਸ਼ ਕਰਨ, ਭਜਨ ਕਰਨ, ਧਰਮ ਦੀ ਕਿਰਤ ਕਰਨ, ਤੇ ਵੰਡ ਕੇ ਖਾਣ ਦਾ ਹੁਕਮ ਹੈ। ਸਹਿਜਧਾਰੀਆਂ ਨੂੰ ਹੋਲੀ-ਹੋਲੀ ਸਿੱਖ ਸਿਧਾਂਤ ਅਪਣਾਉਣ ਲਈ ਕਿਹਾ ਗਿਆ ਹੈ। ਆਚਾਰ-ਵਿਹਾਰ ਤੇ ਭੇਖ ਵੀ ਅਪਣਾਉਣ ਤੇ ਜ਼ੋਰ ਦਿੱਤਾ ਗਿਆ ਹੈ।[66]

**ਸਾਰੰਸ਼ ਇਹੋ ਹੈ ਕਿ 'ਰਹਿਤਨਾਮੇ' ਸਿੱਖੀ 'ਰਹਿਤ ਮਰਯਾਦਾ' ਦ੍ਰਿੜ੍ਹ ਕਰਾਉਣ ਲਈ ਬਿਖੜੇ ਸਮੇਂ ਵਿਚ ਬੜੇ ਲਾਭਕਾਰੀ ਸਿੱਧ ਹੋਏ।** ਵਕਤੀ ਤੌਰ ਤੇ ਭਾਵੇਂ ਕਈ ਖੁਲ੍ਹਾਂ ਵੀ ਲਈਆਂ ਗਈਆਂ ਹਨ ਤੇ ਕਿਧਰੇ-ਕਿਧਰੇ ਬ੍ਰਾਹਮਣੀ ਪ੍ਰਭਾਵ ਵੀ ਵਧੇਰੇ ਹੈ, ਮਿਲਾਵਟ ਵੀ ਹੈ, ਪ੍ਰੰਤੂ ਜਿੱਥੇ-ਜਿੱਥੇ ਇਹ ਸਿੱਖ ਧਰਮ ਦੇ ਬੁਨਿਆਦੀ ਸਿਧਾਂਤਾਂ ਨਾਲ ਮੇਲ ਨਹੀਂ ਖਾਂਦੇ, ਉੱਥੇ ਸਿੱਖਾਂ ਨੂੰ ਸੇਧ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਗੁਰਦਾਸ ਦੀਆਂ ਵਾਰਾਂ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਰਚਨਾਵਾਂ 'ਚੋਂ ਹੀ ਲੈਣੀ ਚਾਹੀਦੀ ਹੈ। ਰਹਿਤਨਾਮੇ ਸਿੱਖ ਰਿਵਾਇਤ ਦੇ ਸੰਦਰਭ ਵਿਚ ਵਿਚਾਰ ਕੇ ਨਿਰਖੇ ਪਰਖੇ ਜਾਣ ਤਾਂ ਵੱਡੀ ਸੇਧ ਮਿਲਦੀ ਹੈ। ਇਹਨਾਂ ਦੇ ਮਹੱਤਵ ਤੇ ਇਤਿਹਾਸਿਕ ਭੂਮਿਕਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਬਾਵਜੂਦ ਤਰੁੱਟੀਆਂ ਦੇ ਇਹਨਾਂ ਨੇ ਅੰਧਕਾਰ ਯੁੱਗ ਵਿਚ ਸਿੱਖਾਂ ਲਈ ਚਾਨਣ-ਮੁਨਾਰੇ ਦਾ ਕੰਮ ਕੀਤਾ।

64. ਉਹੀ, ਪੰ: 159
65. ਉਹੀ, ਪੰ: 134-143
66. ਉਹੀ, ਪੰ: 166-167

## ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਦੇ ਪ੍ਰਬੰਧ ਅਧੀਨ ਚਲ ਰਹੇ ਟਰੱਸਟਾਂ ਦਾ ਕਾਰਜ-ਖੇਤਰ

### 1. ਅਕਾਲੀ ਫੂਲਾ ਸਿੰਘ ਯਾਦਗਾਰੀ ਟਰੱਸਟ

ਹਰ ਸਾਲ ਸਿੱਖ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ, ਸਿੱਖ ਧਰਮ, ਸਿੱਖ ਨੈਤਿਕਤਾ, ਸਿੱਖ ਇਤਿਹਾਸ ਤੇ ਸਿੱਖ ਸਭਿਆਚਾਰ ਬਾਰੇ ਪਿਛਲੇ ਸਾਲ ਵਿਚ ਪ੍ਰਕਾਸ਼ਿਤ ਹੋਈਆਂ ਪੁਸਤਕਾਂ ਵਿਚੋਂ ਸਰਬੋਤਮ ਪੁਸਤਕ ਦੇ ਲੇਖਕ ਨੂੰ 6100/- ਰੁਪਏ ਦਾ ਇਨਾਮ ਦਿੱਤਾ ਜਾਂਦਾ ਹੈ।

### 2. ਡਾ. ਗੰਡਾ ਸਿੰਘ ਯਾਦਗਾਰੀ ਟਰੱਸਟ

ਵਾਰਸ਼ਕ ਖੋਜ- ਪੱਤਰ ਪ੍ਰਤਿਯੋਗਤਾ ਵਿਚ ਪਹਿਲੇ, ਦੂਜੇ ਤੇ ਤੀਜੇ ਸਥਾਨ ਉਪਰ ਆਉਣ ਵਾਲੇ ਖੋਜ-ਪੱਤਰਾਂ ਨੂੰ ਕ੍ਰਮਵਾਰ 2100/-, 1500/- ਤੇ 1000/- ਰੁਪਏ ਦਾ ਇਨਾਮ ਤੇ ਹੋਰ ਕਈ ਉਤਸ਼ਾਹ ਦਵਾਊ ਇਨਾਮ ਦਿੱਤੇ ਜਾਂਦੇ ਹਨ।

### 3. ਮਦਰ ਆਫ਼ ਖਾਲਸਾ ਯਾਦਗਾਰੀ ਟਰੱਸਟ

ਹਰ ਸਾਲ ਕਾਲਜ ਦੇ ਵਿਦਿਆਰਥੀਆਂ ਲਈ ਭਾਰਤ ਪੱਧਰ ਤੇ ਗੁਰਮਤਿ ਦਾ ਇਮਤਿਹਾਨ ਲੈ ਕੇ ਹਰ ਜ਼ੋਨ ਵਿਚੋਂ ਪ੍ਰਥਮ ਤਿੰਨ ਸਥਾਨ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ। ਇਹ ਇਮਤਿਹਾਨ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ ਵਲੋਂ ਆਯੋਜਿਤ ਕੀਤੇ ਜਾਂਦੇ ਹਨ ਅਤੇ ਇਹ ਟਰੱਸਟ ਉਨ੍ਹਾਂ ਦੀ ਮਾਲੀ ਸਹਾਇਤਾ ਕਰਦਾ ਹੈ।

### 4. ਗਿਆਨੀ ਕਰਤਾਰ ਸਿੰਘ ਯਾਦਗਾਰੀ ਟਰੱਸਟ ਅਤੇ ਗਿਆਨੀ ਦਿੱਤ ਸਿੰਘ ਯਾਦਗਾਰੀ ਟਰੱਸਟ

ਇਨ੍ਹਾਂ ਵਲੋਂ ਵਿਭਿੰਨ ਸਥਾਨਾਂ ਉਪਰ ਕ੍ਰਮਵਾਰ ਵਕਤਾ ਤੇ ਲੇਖਕ ਕਾਰਜਸ਼ਾਲਾ ਲਗਾ ਕੇ ਨੌਜੁਆਨਾਂ ਨੂੰ ਸਿਖਲਾਈ ਦਿੱਤੀ ਜਾਂਦੀ ਹੈ। ਇਨ੍ਹਾਂ ਦਾ ਆਯੋਜਨ ਵੀ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ ਵਲੋਂ ਕੀਤਾ ਜਾਂਦਾ ਹੈ ਅਤੇ ਇਹ ਟਰੱਸਟ ਉਨ੍ਹਾਂ ਨੂੰ ਮਾਲੀ ਸਹਾਇਤਾ ਦਿੰਦਾ ਹੈ।

### 5. ਭਗਤ ਲਛਮਣ ਸਿੰਘ ਯਾਦਗਾਰੀ ਟਰੱਸਟ

ਇਸ ਟਰੱਸਟ ਦੇ ਮਾਲੀ ਸਹਿਯੋਗ ਨਾਲ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ ਦੁਆਰਾ ਵਿਭਿੰਨ ਕਾਲਜਾਂ ਤੇ ਸਕੂਲਾਂ ਵਿਚ ਵਿਦਵਾਨਾਂ ਵਲੋਂ ਗੁਰਮਤਿ ਅਥਵਾ ਗੁਰ-ਇਤਿਹਾਸ ਦੇ ਵਿਸ਼ਿਆਂ ਉਤੇ ਭਾਸ਼ਨ ਕਰਵਾਏ ਜਾਂਦੇ ਹਨ।

### 6. ਸ. ਨਰੈਣ ਸਿੰਘ ਯਾਦਗਾਰੀ ਟਰੱਸਟ

ਸਕੂਲ ਦੇ ਵਿਦਿਆਰਥੀਆਂ ਨੂੰ ਵਜ਼ੀਫੇ ਅਤੇ ਗੁਰਮਤਿ ਕਾਲਜ ਦੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ।

## ਗੁਰੂ ਨਾਨਕ ਦੇਵ ਮਿਸ਼ਨ ਵਲੋਂ ਛਾਪੇ ਗਏ ਕੁੱਝ ਟ੍ਰੈਕਟ

| ਲੜੀ ਨੰ: | ਟ੍ਰੈਕਟ ਦਾ ਨਾਮ | ਕੀਮਤ |
|---|---|---|
| 441 | Five Gifts of the Gurus. | 4.00 |
| 451 | ਗੁਰਮਤਿ ਰਹੱਸਵਾਦ ਦਾ ਨਿਵੇਕਲਾ ਅਸਤਿਤਵ | 4.00 |
| 452 | ਵਿਦਿਆ ਦਾ ਖਾਲਸਾਈ ਸਿਧਾਂਤ | 4.00 |
| 458 | ਗੁਰਬਾਣੀ ਦਾ ਵਿਰਸਾ-ਜ਼ਮੀਰ ਦੀ ਆਜ਼ਾਦੀ | 5.00 |
| 460 | Human Hair And Modern Science | 6.00 |
| 461 | ਗੁਰਮਤਿ ਵਿਚ ਅਧਿਆਤਮਕ ਅਤੇ ਦੁਨਿਆਵੀ ਖੇਤਰ ਵਿਚ ਕਾਰਜ ਦੀ ਸੁਤੰਤਰਤਾ | 6.00 |
| 462 | ਗੁਰਮਤਿ ਵਿਚ ਤਖਤਾਂ ਦੀ ਮਹਾਨਤਾ | 6.00 |
| 465 | ਗੁਰਬਾਣੀ ਪਾਠ ਕਿਵੇਂ ਕਰੀਏ ? | 4.00 |
| 466 | Why Am I a Sikh | 2.00 |
| 467 | ਬਾਣੀ ਨਾਮਦੇਵ ਜੀ | 8.00 |
| 468 | ਸੁਖਮਨੀ ਸਾਹਿਬ ਦਾ ਆਦਰਸ਼ - ਮਨੁੱਖ - ਬ੍ਰਹਮ ਗਿਆਨੀ | 5.00 |
| 469 | ਪੰਜਾਬੀ ਸਭਿਆਚਾਰ ਦਾ ਵਿਸ਼ਵ ਦ੍ਰਿਸ਼ਟੀਕੋਣ | 8.00 |
| 470 | ਭਗਤ ਕਬੀਰ | 6.00 |
| 478 | ਸਿੱਖ ਸੱਭਿਆਚਾਰ- 'ਸ' ਸੱਭਿਆਚਾਰ | 9.00 |
| 479 | 1699 ਦੀ ਵਿਸਾਖੀ | 10.00 |
| 480 | The Vision of Gursikh (The Disciple of the Guru) in Gurbani | 8.00 |
| 481 | ਭਾਈ ਮੱਖਣ ਸ਼ਾਹ ਲੁਬਾਣਾ | 6.00 |
| 483 | ਸ਼ਹੀਦੀ ਦਾ ਸੰਕਲਪ ਤੇ ਸਿੱਖ ਜੀਵਨ ਜਾਚ | 4.00 |
| 484 | Permanent Peace | |
| 485 ] 486 ] | ਸਿੱਖੀ ਸਿੱਖਿਆ ਗੁਰਵਿਚਾਰ | 10.00 |
| 487 | ਜਥੇਦਾਰ ਅੱਤਰ ਸਿੰਘ | 6.00 |
| 488 | ਦਸਮ ਗ੍ਰੰਥ-ਸੰਖੇਪ ਨਿਰੀਖਣ | 6.00 |
| 489 | ਸਿੱਖ ਨਾਮ ਕੋਸ਼ | 6.00 |
| 497 | ਗੁਰਮਤਿ ਸੰਪੂਰਨ ਜੀਵਨ ਦਾ ਮਾਰਗ (ਸ. ਸੁਖਦੇਵ ਸਿੰਘ ਸ਼ਾਂਤ) | 6.00 |
| 498 | ਨਾਮ ਅੰਮ੍ਰਿਤ-ਖੰਡੇ ਦਾ ਅੰਮ੍ਰਿਤ | 6.00 |
| 499 | ਗੁਰਮਤਿ-ਸੰਪੂਰਨ ਜੀਵਨ ਦਾ ਮਾਰਗ (ਡਾ. ਇੰਦਰ ਜੀਤ ਸਿੰਘ ਵਾਸੂ) | 8.00 |

Indo Printers © 0175 -356313